## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

**Kaav Pushpanjali**

*by*

Jaswant Singh Mast
V.P.O. Sri Bhaini Sahib,
Teh. & Distt. Ludhiana-141126 (Pb.)
(M) : 9855058178
Email : jaswantsinghmast@gmail.com



**Avis Publications**
Delhi Off. : 12-B, Pleasure Garden Market, ChandniChowk, Delhi-110066
Chd Off. : SCO : 9, Ist Floor, VIP Shopping Complex, Nr. Syndicate Bank, VIP Road, Zirakpur-140603 (Distt. S.A.S. Nagar)
email : avispublications@gmail.com
website : www.avispublications.com

ISBN : 978-93-86837-05-9



ਪ੍ਰਕਾਸ਼ਕ : ਐਵਿਸ ਪਬਲੀਕੇਸ਼ਨਜ਼
12-ਬੀ, ਪਲੈਂਦੀਅਰ ਗਾਰਡਨ ਮਾਰਕੀਟ,
ਚਾਂਦਨੀ ਚੌਂਕ, ਦਿੱਲੀ-110006
ਫ਼ੋਨ ਨੰ. : 9873237223, 8699844844

ਐਸ.ਸੀ.ਓ.-9, ਵੀ.ਆਈ.ਪੀ. ਸ਼ਾਪਿੰਗ ਕੰਮਪਲੈਕਸ,
ਵੀ.ਆਈ.ਪੀ. ਰੋਡ, ਜ਼ੀਰਕਪੁਰ-140603 (ਮੋਹਾਲੀ) ਪੰਜਾਬ
ਫ਼ੋਨ ਨੰ. : 01762-652999, 9873237223

ਪ੍ਰਿੰਟਰ : ਰਚਨਾ ਪ੍ਰਿੰਟਰਜ਼, ਦਿੱਲੀ-110006

ਸੈਟਿੰਗ : (ਗ੍ਰੈਫ਼ਿਕ ਡਿਜ਼ਾਇਨ ਹਾਊਸ) ਦਿੱਲੀ-95
ਫ਼ੋਨ ਨੰ. : 9212589410, 9311041166

ਮੁੱਲ : 375/-

# ਤਤਕਰਾ

# ਕੁੱਝ ਆਪਣੇ ਵੱਲੋਂ

ਮੈਂ ਬਚਪਨ ਤੋਂ ਹੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਆਪਣੇ ਘਰ ਵਿਚ ਤੇ ਨਾਮਧਾਰੀ ਦੀਵਾਨਾਂ ਵਿਚ ਸੁਣਦਾ ਰਿਹਾ ਹਾਂ। ਉਹਨਾਂ ਦੀ ਕੁਰਬਾਨੀ ਬਾਰੇ ਸੁਣ ਕੇ ਮੇਰੇ ਮਨ ਵਿਚ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਲੋਕਾਂ ਤੱਕ ਪਹੁੰਚਾਉਣ ਦੇ ਵਲਵਲੇ ਉੱਠਦੇ ਰਹਿੰਦੇ।ਇਹ ਸਹੀ ਸਮਾਂ ਸਤਿਗੁਰੂ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਤੇ ਬਣਿਆ। ਮੇਰੀ ਇਸ ਰੀਝ ਨੂੰ ਦੇਖਦਿਆਂ ਹੋਇਆ ਸਾਹਿਤਕਾਰ ਤੇ ਕਥਾ ਵਾਚਕ ਸੰਤ ਨਿਸ਼ਾਨ ਸਿੰਘ ਜੀ ਨੇ ਮੈਨੂੰ ਪ੍ਰੇਰਣਾ ਦਿੱਤੀ ਕਿ ਆਜ਼ਾਦੀ ਦੇ ਮਹਾਂਨਾਇਕ ਸਤਿਗੁਰੂ ਰਾਮ ਸਿੰਘ ਜੀ ਦੇ ਬਾਰੇ ਪੰਜਾਬੀ ਦੇ ਉੱਚ ਕੋਟੀ ਦੇ ਸਾਹਿਤਕਾਰ ਗੁਰੂ ਜੀ ਦੀ ਅਦੁੱਤੀ ਸਖਸ਼ੀਅਤ ਤੋਂ ਪ੍ਰਭਾਵਿਤ ਹੋ ਕੇ ਸਮੇਂ ਸਮੇਂ ਤੇ ਕਾਵਿ ਪੁਸ਼ਪ ਅਰਪਣ ਕਰਦੇ ਆ ਰਹੇ ਨੇ, ਕਿਉਂ ਨਾ ਉਹਨਾਂ ਕਾਵਿ ਰਚਨਾਵਾਂ ਨੂੰ ਇੱਕਤ੍ਰ ਕੀਤਾ ਜਾਏ। ਸੋ ਮੈਂ ਇਹ ਕਵਿਤਾਵਾਂ ਨਾਮਧਾਰੀ ਸਤਿਜੁਗ ਸਪਤਾਹਿਕ, ਸਤਿਜੁਗ ਸਾਲਾਨਾ ਅੰਕ, ਮਾਸਿਕ ਵਰਿਆਮ ਤੇ ਕਿਰਪਾਲ ਸਿੰਘ ਕਸੇਲ ਦੀ ਕਿਤਾਬ 'ਜੈਸਾ ਸਤਿਗੁਰੂ ਸੁਣੀਦਾ' ਵਿਚੋਂ, ਹਰਸਾ ਸਿੰਘ ਚਾਤ੍ਰਿਕ ਦੀਆਂ ਵਾਰਾਂ ਉਹਨਾਂ ਦੀ ਛਪੀ ਪੁਸਤਕ 'ਕੂਕਿਆਂ ਦੀਆਂ ਵਾਰਾਂ' ਵਿਚੋਂ ਅਤੇ ਹਜ਼ਾਰਾ ਸਿੰਘ ਗੁਰਦਾਸਪੁਰੀ ਦੀ ਕਵਿਤਾ ਅਤੇ ਬਰਕਤ ਰਾਮ ਯਮੁਨ ਦੀ ਕਵਿਤਾ ਮੈਂ ਪ੍ਰਧਾਨ ਸਾਧਾ ਸਿੰਘ ਜੀ ਦਿੱਲੀ ਹੋਰਾਂ ਦੇ ਮੌਖਿਕ ਖਜ਼ਾਨੇ ਵਿਚੋਂ ਲੈ ਕੇ ਇਕੱਠੀਆਂ ਕੀਤੀਆਂ ਹਨ। ਇਸ ਵਿਚ 20ਵੀਂ ਸਦੀ ਦੇ ਪੰਜਾਬੀ ਦੇ ਉੱਚ ਕੋਟੀ ਦੇ ਗ਼ੈਰ ਨਾਮਧਾਰੀ ਸਾਹਿਤਕਾਰਾਂ ਦੀਆਂ ਰਚਨਵਾਂ ਸ਼ਾਮਿਲ ਹਨ।

ਮੈਂ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਸ਼ੁਕਰਗੁਜ਼ਾਰ ਹਾਂ ਜਿੰਨਾਂ ਦੀ ਬਖਸ਼ਿਸ ਸਦਕਾ ਇਹ ਕਾਰਜ ਸੰਪੂਰਨ ਕਰ ਸਕਿਆ ਹਾਂ। ਮੈਂ ਸੰਤ ਹਰਪਾਲ ਸਿੰਘ 'ਸੇਵਕ' ਹੁਰਾਂ ਦਾ ਵੀ ਧੰਨਵਾਦੀ ਹਾਂ ਜਿੰਨਾਂ ਨੇ ਮੈਨੂੰ ਸਮੇਂ ਸਮੇਂ ਤੇ ਆਈਆਂ ਮੁਸੀਬਤਾਂ ਸਮੇਂ ਮੇਰੀ ਰਾਹ ਰੁਸ਼ਨਾਈ ਕੀਤੀ।ਮੈਂ ਆਪਣੇ ਦੋਸਤਾਂ ਪ੍ਰਧਾਨ ਗੁਰਪ੍ਰੀਤ ਸਿੰਘ, ਗੁਰਲਾਲ ਸਿੰਘ ਅਤੇ ਭਜਨ ਸਿੰਘ ਦਾ ਵੀ ਧੰਨਵਾਦੀ ਹਾਂ।

ਵਿਸ਼ੇਸ ਤੌਰ 'ਤੇ ਮੈਂ ਸੁਵਰਨ ਸਿੰਘ 'ਵਿਰਕ' ਹੁਰਾਂ ਦਾ ਵੀ ਧੰਨਵਾਦੀ ਹਾਂ ਜਿੰਨਾਂ ਨੇ ਇਹ ਕਾਰਜ ਕਰਦੇ ਸਮੇਂ ਮੇਰਾ ਹੌਂਸਲਾ ਬਣਾਈ ਰੱਖਿਆ ਅਤੇ ਇਸ ਪੁਸਤਕ ਦੀ ਭੂਮਿਕਾ ਲਿਖਣ ਦੀ ਕਿਰਪਾ ਕੀਤੀ।

"ਆਸ ਹੈ ਕਿ ਪਾਠਕ ਜਨ ਇਸ ਨੂੰ ਪਸੰਦ ਕਰਨਗੇ। ਇਹ ਕਾਵਿ-ਸੰਗ੍ਰਹਿ ਸਤਿਗੁਰੂ ਰਾਮ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਦੇ ਦੌਰਾਨ ਪਾਠਕਾਂ ਦੀ ਨਜ਼ਰ ਕਰਦਾ ਹੋਇਆ ਮੈਂ ਖੁਸ਼ੀ ਮਹਿਸੂਸ ਕਰ ਰਿਹਾ ਹਾਂ। ਪਾਠਕਾਂ ਦੇ ਸਾਰਥਿਕ ਹੁੰਗਾਰੇ ਦੀ ਉਡੀਕ ਵਿਚ।

**ਜਸਵੰਤ ਸਿੰਘ 'ਮਸਤ'**
**9 ਅਕਤੂਬਰ, 2017 ਮ: 98550-58178**

# ਭੂਮਿਕਾ

## ਮੋਢੀ ਸੁਤੰਤਰਤਾ-ਸੰਗਰਾਮੀ ਸਤਿਗੁਰੂ ਜੀ ਨੂੰ ਕਾਵਿ ਪੁਸ਼ਪਾਂਜਲੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪੰਜਾਬ ਅੰਦਰ ਅੰਗ੍ਰੇਜ਼ ਬਸਤੀਵਾਦੀਆਂ ਵਿਰੁੱਧ ਚਲਣ ਵਾਲੇ ਸਭ ਤੋਂ ਪਹਿਲੇ ਲੋਕ ਯੁੱਧ ਦੇ, ਮਹਾਂ ਨਾਇਕ ਹੋਣ ਦਾ ਰੁਤਬਾ ਰਖਦੇ ਹਨ। ਉਹਨਾਂ ਜਿੱਥੇ ਇਕ ਪਾਸੇ ਗੁਰੂ ਸਾਹਿਬਾਨ ਦੀ ਸਿੱਖੀ ਤੋਂ ਦੂਰ ਜਾ ਰਹੇ ਪੰਜਾਬ ਵਾਸੀਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ, ਮੁੜ ਇਸ ਸਿੱਖੀ ਨਾਲ, ਬਾਣੀ ਅਤੇ ਬਾਣੇ ਨਾਲ ਜੋੜਿਆ। ਦੂਜੇ ਪਾਸੇ ਆਪ ਨੇ ਵਿਦੇਸ਼ੀ ਹਕੂਮਤ ਵਿਰੁੱਧ ਲੋਕ ਚੇਤਨਾ ਪ੍ਰਚੰਡ ਕਰਨ ਲਈ, ਸ੍ਰੀ ਭੈਣੀ ਸਾਹਿਬ ਵਿਖੇ 12 ਅਪ੍ਰੈਲ 1857 ਨੂੰ ਸਫੈਦ ਪਰਚਮ ਲਹਿਰਾ ਕੇ, ਗੋਰਾਸ਼ਾਹੀ ਦੀਆਂ ਸੰਸਥਾਵਾਂ ਅਤੇ ਮਿੱਲਾਂ ਵਿਚ ਬਣੇ ਮਾਲ ਦਾ ਬਹਿਸ਼ਕਾਰ ਕਰਕੇ, ਆਪਣੀਆਂ ਸਮਾਨੰਤਰ ਸੰਸਥਾਵਾਂ ਵੀ ਉਸਾਰੀਆਂ। ਗੁਆਚੇ ਪੰਜਾਬੀ ਗੌਰਵ ਦੀ ਮੁੜ ਬਹਾਲੀ ਵਾਸਤੇ, ਉਹਨਾਂ ਨੇ ਗੁਆਂਢੀ ਦੇਸ਼ਾਂ ਅਤੇ ਭਾਰਤੀ ਰਿਆਸਤਾਂ ਦੇਸ਼ਭਗਤ ਤੱਤਾਂ ਤੱਕ ਪਹੁੰਚ ਕਰਕੇ, ਵਿਦੇਸ਼ੀ ਰਾਜ ਵਿਰੁੱਧ ਇਕ ਵਿਆਪਕ ਵਿਰੋਧ ਦੀ ਵਿਊਹ ਰਚਨਾ ਵੀ ਕੀਤੀ। ਲੋਕਾਂ ਨੂੰ ਵੇਲਾ ਵਿਹਾ ਚੁੱਕੀਆਂ ਰਸਮਾਂ, ਰੀਤੀ ਰਿਵਾਜ਼ਾਂ ਦੀ ਕੈਦ ਵਿਚੋਂ ਸੁਤੰਤਰ ਕਰਕੇ, ਬਰਾਹਮਣੀ ਕਰਮ ਕਾਂਡਾਂ ਵਿਚ ਜਕੜੇ ਵਿਆਹ ਅਨੁਸ਼ਠਾਨਾਂ ਦੀ ਬਜਾਏ, ਅਨੰਦ ਮਰਿਆਦਾ ਲਾਗੂ ਕਰਕੇ, ਕਿਰਤੀਆਂ ਕਿਸਾਨਾਂ ਦੇ ਸਿਰੋਂ ਖਰਚੀਲੀਆਂ ਰਸਮਾਂ ਦਾ ਭਾਰ ਲਾਹ ਕੇ ਉਹਨਾਂ ਨੂੰ ਰਿਣ-ਮੁਕਤ ਕਰਨ ਦਾ ਕਾਰਜ ਵੀ ਅਰੰਭਿਆ। ਗੁਰੂਆਂ ਦੀ ਬਾਣੀ ਅਤੇ ਸਿੱਖਿਆ ਦਾ ਪ੍ਰਚਾਰ ਵੱਡੇ ਪੱਧਰ ਤੇ ਕਰਕੇ, ਸ਼ਬਦ ਦੀ ਟਕਸਾਲ ਵਿਚ ਨਵੇਂ ਅਤੇ ਮੁਕਤ-ਮਨੁੱਖ ਦੀ ਸਿਰਜਣਾ ਦਾ ਰਾਹ ਪੱਧਰਾ ਕੀਤਾ। ਆਪ ਦੇ ਰੂਹਾਨੀ ਅਤੇ ਨੂਰਾਨੀ ਦਰਸ਼ਨ ਦੀਦਾਰਿਆਂ ਨਾਲ ਪ੍ਰੇਰਿਤ ਆਤਮਿਕ ਤੌਰ ਤੇ ਜਾਗੇ ਹੋਏ ਲੱਖਾਂ ਲੋਕ, ਆਪ ਦੇ ਝੰਡੇ ਹੇਠ ਇਕੱਤਰ ਹੋਣ ਵਿਚ, ਆਪਣੇ ਧੰਨ ਭਾਗ ਸਮਝਣ ਲੱਗੇ।

ਕੂਕਾ ਜਥੇਬੰਦੀ ਦਾ ਤਾਣਾ ਪੇਟਾ ਸੂਬਾ ਪਰਣਾਲੀ ਦੁਆਰਾ ਸਾਰੇ ਪੰਜਾਬ, ਜੋ ਅਟਕ ਤੋਂ ਜਮਨਾ ਦਰਿਆ ਤੱਕ ਫੈਲਿਆ ਹੋਇਆ ਸੀ, ਆਪ ਨੇ ਬੜੀ ਸਫਲਤਾ ਨਾਲ ਸਿਰਜਿਆ। ਸ਼ੁੱਧ ਤੇ ਸਾਤਵਿਕ ਖਾਣ ਪਾਣ ਤੇ ਜੋਰ ਦੇ ਕੇ ਨਸ਼ਿਆਂ ਦੀ ਦਲ

ਦਲ ਵਿਚ ਫਸੇ ਪੰਜਾਬੀਆਂ ਨੂੰ ਬਾਹਰ ਕੱਢ ਕੇ, ਉਹਨਾਂ ਨੂੰ ਬਲਵਾਨ ਆਤਮਾ ਵਾਲੇ ਪੁਰਖਾਂ ਵਿਚ ਬਦਲ ਦਿੱਤਾ। ਗੁਰੂ ਸਾਹਿਬਾਨ ਦੇ ਦੱਸੇ ਮਾਰਗ ਤੇ ਚੱਲਣ ਦੇ ਚਾਹਵਾਨ ਲੋਕ ਵੱਡੀ ਗਿਣਤੀ ਵਿਚ, ਆਪ ਦੀ ਸੰਗਤ ਦਾ ਲਾਹਾ ਲੈਂਦੇ, ਅੰਗਰੇਜ਼ ਸਰਕਾਰ ਨਾਲ ਲੜਨ ਲਈ ਬਾਈਕਾਟ, ਅਸਹਿਯੋਗ ਅਤੇ ਸ਼ਾਂਤਮਈ ਦੇ ਨਵੇਂ ਅਸਤਰ ਸ਼ਸ਼ਤਰ ਸਿਰਜ ਦਿੱਤੇ। ਸਰਕਾਰ ਦੀ ਅੱਖ ਵਿਚ ਨਾਮਧਾਰੀਆਂ ਜਾਂ ਕੂਕਿਆਂ ਦਾ ਇਹ ਨਵਾਂ ਪੰਥ ਛੇਤੀ ਹੀ ਰੜਕਣ ਲਗ ਪਿਆ। ਉਹਨਾਂ ਨੂੰ ਇਹਨਾਂ ਦੀਆਂ ਧਾਰਮਿਕ ਸਰਗਰਮੀਆਂ ਵਿੱਚੋਂ ਵੀ ਆਪਣੇ ਰਾਜ ਵਿਰੁੱਧ ਬਗ਼ਾਵਤ ਦੀ ਗੰਧ ਆਉਣ ਲੱਗੀ। ਪੰਜਾਬੀਆਂ ਦੀ ਗ਼ੈਰਤ ਨੂੰ ਵੰਗਾਰਨ ਲਈ ਅੰਮ੍ਰਿਤਸਰ, ਰਾਇਕੋਟ ਆਦਿ ਸਿੱਖ ਇਤਿਹਾਸ ਨਾਲ ਸਬੰਧਿਤ ਸ਼ਹਿਰਾਂ, ਕਸਬਿਆਂ ਵਿਚ, ਗਊ ਬੱਧ ਖੁੱਲ੍ਹਮ-ਖੁੱਲ੍ਹਾ ਹੋਣ ਲੱਗਾ। ਅੰਗਰਜ਼ੀ ਸਰਕਾਰ ਇਸ ਤਰ੍ਹਾਂ ਵੱਖ ਵੱਖ ਫਿਰਕਿਆਂ ਵਿਚ ਖਾਣ ਪੀਣ ਤੇ ਭਿੰਨ ਭੇਦਾਂ ਨੂੰ ਹਵਾ ਦੇ ਕੇ, ਫਿਰਕੂ ਦੰਗੇ ਭੜਕਾ ਕੇ, ਆਪਣੇ ਰਾਜ ਦੀ ਉਮਰ ਲੰਮੀ ਕਰਨਾ ਚਾਹੁੰਦੀ ਸੀ। ਕੂਕਿਆਂ ਨੇ ਉਹਨਾਂ ਦੀ ਇਸ ਚਾਲ ਨੂੰ ਤਾੜਦਿਆਂ, ਬੁੱਚੜ ਖਾਨਿਆਂ ਤੇ ਹਮਲੇ ਸ਼ੁਰੂ ਕਰ ਕੇ, ਇਕ ਕਿਸਮ ਦੀ ਸਰਕਾਰ ਵਿਰੁੱਧ ਜੰਗ ਛੇੜ ਦਿੱਤੀ। ਮਲੇਰ ਕੋਟਲਾ ਵਿਚ ਵੱਡੀ ਪੱਧਰ ਤੇ ਇਸੇ ਸੰਦਰਭ ਵਿਚ ਹਮਲਾ ਬੋਲਿਆ ਗਿਆ। ਫ਼ਲਸਰੂਪ ਅੰਗਰੇਜ਼ ਸਰਕਾਰ ਨੇ ਬੁਚੱੜ ਖਾਨਿਆਂ ਤੇ ਹਮਲਿਆਂ ਨੂੰ ਆਪਣੇ ਰਾਜ ਦੀ ਸਿੱਧੀ ਨਾਬਰੀ ਦੱਸਿਆ। ਕੂਕਿਆਂ ਵਿਰੁੱਧ ਕਠੋਰ ਦਮਨਾਤਕ ਕਾਰਵਾਈਆਂ ਵੱਡੀ ਪੱਧਰ ਤੇ ਹੋਈਆਂ। ਉਹਨਾਂ ਨੂੰ ਫਾਂਸੀਆਂ ਤੇ ਲਟਕਾਇਆ ਗਿਆ। ਉਹਨਾਂ ਨੂੰ ਕਾਲੇ ਪਾਣੀ ਦੇ ਕੁੰਭੀ ਨਰਕ ਵਿਚ ਸੜਨ ਲਈ ਸੁੱਟ ਦਿੱਤਾ ਗਿਆ। ਉਹਨਾਂ ਦੇ ਘਰ ਘਾਟ ਢਾਹ ਕੇ ਮਿੱਟੀ ਵਿਚ ਮਿਲਾ ਦਿੱਤੇ ਅਤੇ ਜਾਇਦਾਦਾਂ ਜ਼ਬਤ ਕਰ ਦਿੱਤੀਆਂ ਗਈਆਂ। ਉਹਨਾਂ ਦੇ ਮਹਿਬੂਬ ਸਤਿਗੁਰੂ ਰਾਮ ਸਿੰਘ ਜੀ ਅਤੇ ਮੁਖੀ ਸੂਬਿਆਂ ਨੂੰ ਦੇਸ਼ ਬਦਰ ਕਰਕੇ ਵੱਖ ਵੱਖ ਥਾਵਾਂ ਤੇ ਕੈਦ ਕਰ ਦਿੱਤਾ। ਪੰਜਾਂ ਤੋਂ ਵੱਧ ਕੂਕਿਆਂ ਦਾ ਇਕੱਠ ਗ਼ੈਰਕਾਨੂੰਨੀ ਕਰਾਰ ਦਿੱਤਾ ਗਿਆ। ਉਹਨਾਂ ਨੂੰ ਆਪਣੀਆਂ ਧਾਰਮਿਕ ਰਸਮਾਂ ਵੀ ਸਰਕਾਰੀ ਮਨਜ਼ੂਰੀ ਨਾਲ ਹੀ ਕਰਨੀਆਂ ਪੈਂਦੀਆਂ ਸਨ। ਕੂਕਾ ਕੇਂਦਰ ਸ੍ਰੀ ਭੈਣੀ ਸਾਹਿਬ ਤੇ ਅੱਧੀ ਸਦੀ ਤੋਂ ਵੱਧ ਸਮਾਂ, ਬੈਠਾਈ ਗਈ ਪੁਲਿਸ ਚੌਂਕੀ, ਕੂਕਿਆਂ ਦੀ ਹਿੱਕ ਤੇ ਮੂੰਗ ਦਲਦੀ ਰਹੀ।

ਪਰ ਇਹਨਾਂ ਸਖਤੀਆ ਨਾਲ ਕੂਕਿਆਂ ਦੀ ਆਤਮਾ ਹੋਰ ਬਲਵਾਨ ਹੋਈ। ਉਹ ਆਪਣੇ ਸਤਿਗੁਰੂ ਦੇ ਦਰਸ਼ਨ ਦੀਦਾਰ ਲਈ ਰੰਗੂਨ ਅਤੇ ਮਰਗੋਈ ਟਾਪੂਆਂ ਵਿਚ ਪੁੱਜਦੇ ਰਹੇ। ਉਹਨਾਂ ਨੂੰ ਆਪਣੀਆਂ ਅਰਜ਼ਾਂ ਚੋਰੀ ਛਿਪੇ ਸੁੱਟਦੇ ਅਤੇ ਉਹਨਾਂ ਤੋਂ ਹੁਕਮਨਾਮੇ ਪੁਲੀਸ ਤੋਂ ਅੱਖ ਬਚਾ ਕੇ, ਪੰਜਾਬ ਲਿਆਉਣ ਵਿਚ ਸਫਲ ਹੁੰਦੇ। ਕੂਕਿਆਂ ਨੇ ਜਿਸ ਸ਼ਿਦਤ ਨਾਲ ਸਤਗੁਰੂ ਰਾਮ ਸਿੰਘ ਜੀ ਦਾ ਇਹ ਬਿਰਹਾ ਹੰਡਾਇਆ। ਉਹ ਸਮੁੱਚੇ ਨਾਮਧਾਰੀ ਪੰਥ ਦੀ ਵਡਮੁੱਲੀ ਧਰੋਹਰ ਬਣ ਗਿਆ।

ਉਹਨਾਂ ਨੇ 1872 ਤੋਂ 1906 ਈਸਵੀ ਤੱਕ ਦਾ ਸਮਾਂ ਗੁਰੂ ਹਰੀ ਸਿੰਘ ਜੀ ਦੀ ਅਗਵਾਈ ਵਿਚ ਅਤੇ ਫੇਰ ਅਗਲੇ 53 ਸਾਲ 1959 ਈਸਵੀ ਤੱਕ ਸਤਿਗੁਰੂ ਪਰਤਾਪ ਸਿੰਘ ਜੀ ਦੇ ਗੁਰੂ ਕਾਲ ਵਿਚ ਬਤੀਤ ਕੀਤੇ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਕੂਕਿਆਂ ਨੇ ਹਰ ਰੰਗ ਦੇ ਆਜ਼ਾਦੀ ਸੰਗਰਾਮੀਆਂ ਦੇ ਮੋਢੇ ਨਾਲ ਮੋਢਾ ਜੋੜ ਕੇ, ਆਪਣਾ ਇਤਿਹਾਸਿਕ ਯੋਗਦਾਨ ਪਾਇਆ। ਜਿਸ ਦੇ ਫਲਸਰੂਪ 15 ਅਗਸਤ 1947 ਨੂੰ, ਆਜ਼ਾਦੀ ਸੰਗਰਾਮ ਦੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਬਾਲੀ ਜੋਤ, ਲਟ ਲਟ ਕਰਕੇ ਪ੍ਰਜਵਲਿਤ ਹੋ ਉਠੀ। ਦੇਸ਼ ਆਜ਼ਾਦ ਹੋਇਆ। ਭਾਵੇਂ ਇਹ ਆਜ਼ਾਦੀ ਸਤਿਗੁਰੂ ਰਾਮ ਸਿੰਘ ਜੀ ਅਤੇ ਹੋਰ ਕੌਮੀ ਪਰਵਾਨਿਆਂ ਦੀ ਸੋਚ ਤੋਂ ਅਜੇ ਕਾਫੀ ਹੇਠਾਂ ਦੀ ਆਜ਼ਾਦੀ ਹੈ। ਪੂਰਨ ਆਜ਼ਾਦੀ ਦੀ ਜੰਗ ਜਾਰੀ ਹੈ। ਦੇਸ਼ ਦੁਨੀਆਂ ਵਿਚ ਬਹੁਤ ਪਰਿਵਰਤਨ ਹੋ ਰਹੇ ਹਨ, ਜਿਹਨਾਂ ਲਈ ਨਿਰੋਈ ਸੋਚ ਵਾਲੇ ਸਾਰੇ ਨਾਗਰਿਕ ਜੁੱਟੇ ਹੋਏ ਹਨ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ 1920 ਈਸਵੀ ਵਿਚ ਨਾਮਧਾਰੀਆਂ ਦਾ ਸਪਤਾਹਿਕ ਪਰਚਾ, ਸਤਿਜੁਗ ਜਾਰੀ ਹੋਇਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ (1959 ਤੋਂ 2012) ਗੁਰਤਾ ਕਾਲ ਦੇ ਵਰ੍ਹਿਆਂ ਵਿਚ ਅਤੇ ਹੁਣ 2012 ਈਸਵੀ ਤੋਂ ਸਤਿਗੁਰੂ ਉਦੇ ਸਿੰਘ ਜੀ ਦੀ ਅਗਵਾਈ ਵਿਚ, ਇਹ ਪਰਚਾ ਲਗਾਤਾਰ ਛਪ ਰਿਹਾ ਹੈ।ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨ ਪ੍ਰਤਿਭਾ, ਮਨੁੱਖੀ ਸਦਗੁਣਾਂ ਨਾਲ ਭਰਪੂਰ ਸਿੱਖਿਆ ਨਾਤੇ ਉਹਨਾਂ ਦੇ ਤਪ ਤਿਆਗ ਬਾਰੇ, ਕੂਕਿਆਂ ਦੇ ਮਹਾਨ ਬਲਿਦਾਨ ਬਾਰੇ ਵੀਹਵੀਂ ਸਦੀ ਦੇ ਤਕਰੀਬਨ ਸਾਰੇ ਹੀ ਸਿਰਕੱਢ ਪੰਜਾਬੀ ਕਵੀਆਂ ਨੇ ਆਪਣੇ ਵਲੋਂ ਕਾਵਿ ਗੁਲਦਸਤੇ ਭੇਟ ਕੀਤੇ ਹਨ।

ਸਤਿਗੁਰੂ ਰਾਮ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਦੇ ਸਮਾਗਮ 2016 ਈ: ਤੋਂ, ਦੇਸ਼ ਦੇਸ਼ਾਂਤਰਾਂ ਵਿਚ ਮਨਾਏ ਜਾ ਰਹੇ ਹਨ। ਇਸ ਸੰਬੰਧ ਵਿਚ ਕਾਫੀ ਸਾਹਿਤਕ ਅਤੇ ਇਤਿਹਾਸਿਕ ਮਹੱਤਵ ਦੇ ਕਾਰਜ ਵੀ ਕੀਤੇ ਜਾ ਰਹੇ ਹਨ। ਇਸ ਸੰਬਧ ਵਿਚ ਹੱਥਲਾ ਕਾਵਿ-ਸੰਗ੍ਰਹਿ, ਸਤਿਗੁਰੂ ਰਾਮ ਸਿੰਘ ਜੀ ਦੀ ਉੱਚ ਦੁਮਾਲੜੀ ਹਸਤੀ ਦੀ 'ਕਾਵਿ-ਕੀਰਤੀ' ਬਿਆਨ ਕਰਨ ਲਈ, ਹੋਂਦ ਵਿਚ ਆਇਆ ਹੈ।ਇਸ ਵਿਚ 50 ਕਵੀਆਂ ਦੀਆਂ 98 ਕਵਿਤਾਵਾਂ ਅਤੇ ਵਾਰਕਾਰ ਹਰਸਾ ਸਿੰਘ ਚਾਤਰ ਹੋਰਾਂ ਦੀਆਂ ਕੂਕਿਆਂ ਬਾਰੇ ਦੋ ਵਾਰਾਂ ਵੀ ਸ਼ਾਮਲ ਹਨ। ਹਰਸਾ ਸਿੰਘ ਚਾਤਰ ਪੰਜਾਬੀ ਵਾਰਾਂ ਦੇ ਬਾਦਸ਼ਾਹ ਅਖਵਾਏ ਅਤੇ ਕੂਕਿਆਂ ਬਾਰੇ ਉਹਨਾਂ ਦੀਆਂ ਇਹ ਵਾਰਾਂ ਮੁਰਦਾ ਰੂਹਾਂ ਵਿਚ ਜਾਨ ਪਾਉਣ ਦੀ ਸਮਰੱਥਾ ਰੱਖਦੀਆਂ ਹਨ। ਇਹਨਾਂ ਵਿਚੋਂ ਜਿਆਦਾ ਤਰ ਕਵਿਤਾਵਾਂ 1947 ਈਸਵੀ ਤੋਂ ਪਹਿਲਾਂ ਦੀਆਂ ਸਤਿਜੁਗ ਦੇ ਬਸੰਤ ਅੰਕਾਂ ਜਾਂ ਹੋਰ ਸਪਤਾਹਿਕ ਅੰਕਾਂ ਵਿਚ ਛਪੀਆਂ ਸਨ ਜਦੋਂ ਸੰਤ ਇੰਦਰ ਸਿੰਘ ਚੱਕਰਵਰਤੀ ਸਤਿਜੁਗ ਦੇ ਸੰਪਾਦਕ ਹੁੰਦੇ ਸਨ ਅਤੇ ਉਹ ਉਸ ਵੇਲੇ ਦੇ ਵੱਡੇ ਤੇ ਉੱਘੇ ਪੰਜਾਬੀ ਕਵੀਆਂ ਨੂੰ ਪਰੇਰ ਕੇ, ਆਪਣੇ ਪਰਚੇ ਵਾਸਤੇ ਇਹ

ਮਨੋਹਰ ਰਚਨਾਵਾਂ ਲਿਖਾ ਲਿਆ ਕਰਦੇ ਸਨ। ਇਹਨਾਂ ਕਵੀਆਂ ਵਿਚ ਸ਼ਾਮਲ ਨਾਂ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ, ਗਿਆਨੀ ਕਰਤਾਰ ਸਿੰਘ ਕਲਾਸਵਾਲੀਆ, ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਲਾਲਾ ਧਨੀ ਰਾਮ ਚਾਤ੍ਰਿਕ, ਵਿਧਾਤਾ ਸਿੰਘ ਤੀਰ, ਅਵਤਾਰ ਸਿੰਘ ਆਜ਼ਾਦ, ਬਲਵੰਤ ਸਿੰਘ ਗਜਰਾਜ ਪਟਿਆਲਾ, ਪ੍ਰੋਫੈਸਰ ਗੰਗਾ ਸਿੰਘ, ਲਾਲ ਸਿੰਘ ਕੰਵਰ, ਵੈਦ ਅਰਜਨ ਸਿੰਘ ਕਵੀਰਾਜ ਤਰਨ ਤਾਰਨੀ, ਲੱਖਾ ਸਿੰਘ ਜੌਹਰ ਮੁੱਠਡਾ, ਗਿਆਨੀ ਸਰਦਾਰਾ ਸਿੰਘ ਯੂਥਪ, ਮਹੰਤ ਗੁਰਬਖਸ਼ ਸਿੰਘ ਸੇਵਾ ਪੰਥੀ, ਹਰੀ ਸਿੰਘ ਸਾਰੰਗ, ਸ਼ਮਸ਼ੇਰ ਸਿੰਘ ਅਸ਼ੋਕ, ਉੱਤਮ ਸਿੰਘ ਤੇਜ, ਨੌਰੰਗ ਸਿੰਘ ਤਾਂਘੀ ਆਦਿ ਪੰਜਾਬੀ ਕਵਿਤਾ ਦੇ ਉੱਘੇ ਹਸਤਾਖਰ ਸਨ। ਦੇਸ਼ ਬਟਵਾਰੇ ਤੋਂ ਬਾਅਦ ਵਿਚ ਛਪੀਆਂ ਰਚਨਾਵਾਂ ਵਿਚ ਪ੍ਰਮੁੱਖ ਨਾਮ ਲਾਲਾ ਗੁਰਾਂਦਿਤਾ ਖੰਨਾ, ਡਾ: ਹਰਿਭਜਨ ਸਿੰਘ, ਪਿਆਰਾ ਸਿੰਘ ਸਹਿਰਾਈ, ਸੰਤੋਖ ਸਿੰਘ ਧੀਰ, ਤਾਰਾ ਸਿੰਘ ਕਾਮਲ, ਪਰੀਤਮ ਸਿੰਘ ਦੀਪਕ, ਮਹੰਤ ਭਗਤ ਰਾਮ ਮੁਸਾਫਿਰ, ਗਿਆਨੀ ਬਲਵੰਤ ਸਿੰਘ ਕੋਠਾ ਗੁਰੂ, ਬਿਸ਼ਨ ਸਿੰਘ ਭੌਰ, ਹਜ਼ਾਰਾ ਸਿੰਘ ਗੁਰਦਾਸਪੁਰੀ, ਬਰਕਤ ਰਾਮ ਯਮੁਨ, ਪ੍ਰੋ: ਕਿਰਪਾਲ ਸਿੰਘ ਕਸੇਲ, ਗੁਰਦੇਵ ਸਿੰਘ ਮਾਨ, ਪ੍ਰਿੰ. ਕਰਤਾਰ ਸਿੰਘ ਕਾਲੜਾ, ਰਣਜੀਤ ਖੜਗ ਆਦਿ ਉੱਘੇ ਕਵੀਆਂ ਦਾ ਹੈ। ਕੁਝ ਘੱਟ ਚਰਚਿਤ ਕਵੀਆਂ ਦੇ ਨਾਮ ਵੀ ਸੰਗ੍ਰਹਿ ਵਿਚ ਸ਼ਾਮਲ ਕੀਤੇ ਗਏ ਹਨ, ਜਿਹਾ ਕਿ ਪੂਰਨ ਸਿੰਘ ਰਾਇ ਕਲਕੱਤਾ, ਅਵਤਾਰ ਨਾਇਕ ਬੰਕੌਕ, ਸੇਵਾ ਦਾਸ ਮੁਕਤ, ਸਾਧੂ ਸਿੰਘ ਸਾਬਿਰ, ਨਰੈਣ ਤ੍ਰਿਪਾਠੀ ਬੇਦਰਤਨ, ਲਾਲਾ ਸਰਮੁਖ ਰਾਇ, ਗੁਰਬਚਨ ਸਿੰਘ ਗਿਆਨੀ ਛੰਦੜਾਂ, ਕੁੰਦਨ ਸਿੰਘ ਨਾਜ਼ਿਕ ਆਦਿ। ਇਹਨਾਂ ਕਵਿਤਾਵਾਂ ਦਾ ਵਿਸ਼ਾ ਵਸਤੂ ਅਤੇ ਰੂਪ ਵਿਧਾਨ ਦੀ ਸੋਝੀ ਕਰਾਉਣ ਲਈ, ਕੁਝ ਕਾਵਿ ਟੂਕਾਂ ਨਮੂਨੇ ਮਾਤਰ, ਇਸ ਸੰਗ੍ਰਹਿ ਵਿਚੋਂ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਾਂਗੇ:-

*"ਵਿਸ਼ਯ ਅਗਨ ਕਰ ਤਪਤ ਰਿਦੇ ਜਿਨ, ਨਾਮਾਮ੍ਰਿਤ ਦੇ ਠਾਰੇ।*
*ਗੁਰਮਤਿ ਦੇ ਅਨੁਰਾਗੀ ਕੀਤੇ, ਪਾਮਰ ਪਾਪੀ ਭਾਰੇ।*
*ਭੰਗ ਸ਼ਰਾਬ ਅਫੀਮ ਛੁਡਾ ਕੇ, ਨਸ਼ਾ ਪ੍ਰੇਮ ਦਾ ਦਿਤਾ।*
*ਮੰਗ-ਖਾਣ ਨੂੰ ਖੰਡਨ ਕੀਤਾ, ਦੱਸ ਧਰਮ ਦਾ ਕਿਤਾ।"*

-ਭਾਈ ਕਾਹਨ ਸਿੰਘ 'ਨਾਭਾ'

*"ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ,*
*ਭੈਣੀ ਪਿੰਡ ਬੀਚ ਭਯੋ ਭਾਨ ਉਜਿਆਰਾ ਸੀ।*
*ਪੂਰਨ ਪਰਤਾਪੀ ਨਾਮ ਜਾਪੀ ਥਾਪੀ ਸਿੱਖੀ ਸਾਖ,*
*ਸਿਦਕ ਭਰੋਸੇ ਤੋਸੇ ਬੋਲ ਤੋਲ ਭਾਰਾ ਸੀ।*
*ਭਾਰਾ ਸੀ ਜਮਾਲ ਤੇ ਕਮਾਲ ਦੀ ਤਾਸੀਰ ਭਾਰੀ,*
*ਨਾਮ ਦਾ ਬਜਾਇਆ ਸਾਰੇ ਜੱਗ ਤੇ ਨਗਾਰਾ ਸੀ।*

*ਗਾਰਾ ਸੀ ਕਰਤਾਰ ਸਿੰਘਾ ਬਾਬੇ ਰਾਮ ਸਿੰਘ ਜੀ ਨੇ,*
*ਕਾਮ ਕਰੋਧ ਲੋਭ ਮੋਹ ਦੁਸ਼ਟ ਹੰਕਾਰਾ ਸੀ।"*

-ਗਿਆਨੀ ਕਰਤਾਰ ਸਿੰਘ 'ਕਲਾਸਵਾਲੀਏ'

*"ਬਾਬਾ ਆ ! ਆਜ਼ਾਦੀ ਦਾ ਨਾਮ ਦੇ ਜਾ,*
*ਇਹਨਾਂ ਦੇਸ਼ ਭਗਤਾਂ ਨਾਮਧਾਰੀਆਂ ਨੂੰ।*
*ਆ ਜਾ ਪਿਆਰਆ ਫੇਰ ਬਸੰਤ ਰੁੱਤੇ,*
*ਹੱਥੀਂ ਸਿੰਜ ਜਾਹ ਫੇਰ ਕਿਆਰੀਆਂ ਨੂੰ।*
*ਆਪਣੇ ਸਿਦਕ ਵਿਚੋਂ ਸਿਦਕ ਕਣੀ ਦੇ ਜਾ,*
*ਫੌਜਾਂ ਡੋਲੀਆਂ ਨੂੰ ਆ ਕੇ ਖਤਾ ਕਰ ਜਾ।*
*'ਤੀਰ' ਨਾਲ ਕੁਰਬਾਨੀ ਦੇ ਕਰਨ ਖੁੰਡਾ,*
*ਪੜਛੇ ਲਾਹ ਰਹੀਆਂ ਪੱਛਮੀ ਆਰੀਆਂ ਨੂੰ।"*

*-ਵਿਧਾਤਾ ਸਿੰਘ 'ਤੀਰ'*

*"ਬੇਜਾਨ ਤੰਬੂਰਾ ਗਲ ਲਾ ਕੇ, ਗੁਰ-ਮੰਤ੍ਰ ਨਾਲ ਗੁਰਮਾਂਦੀ ਹੈ।*
*ਸ੍ਰੈ ਮਾਨ ਅਣਖ ਦੀਆਂ ਤਰਬਾਂ ਨੂੰ, ਹਰਕਤ ਦੇ ਕੇ ਤੜਪਾਂਦੀ ਹੈ।*
*ਇਕ ਰਾਗ ਇਲਾਹੀ ਛਿੜਦਾ ਹੈ ਤੇ ਸੁਰਤ ਵਜਦ ਵਿਚ ਆਂਦੀ ਹੈ।*
*ਮੁਰਦਾ ਰੂਹਾਂ ਦੇ ਸੀਨੇ ਵਿਚ, ਇਕ ਜੋਤ ਜਿਹੀ ਜਗ ਜਾਂਦੀ ਹੈ।*
*ਅਰਸ਼ਾਂ ਦੇ ਬੂਹੇ ਖੁਲ੍ਹਦੇ ਨੇ, ਦਰਬਾਰ ਸਰੂਰ ਲਗਾਂਦਾ ਹੈ।*
*ਚੀਨੀ ਤੇ ਚੜ੍ਹ ਕੇ ਚਾਰ ਚੱਕ, ਸੰਸਾਰ ਜਗਾਇਆ ਜਾਂਦਾ ਹੈ।"*

-ਲਾਲਾ ਧਨੀ ਰਾਮ 'ਚਾਤ੍ਰਿਕ'

*"ਕਿਰਨਾਂ ਸੁੱਟ ਕੋਹਤੂਰ ਦੇ ਨੂਰ ਦੀਆਂ, ਰੋਸ਼ਨ ਪੰਥ ਦੇ ਕਰ ਪਹਾੜ ਦਿੱਤੇ।*
*ਮਹਿਕੇ ਫੁੱਲ ਬਸੰਤ ਦਾ ਰਾਜ ਹੋਇਆ, ਗੁੰਚੇ ਗਮਾਂ ਦੇ ਖਿਜਾਂ ਲਤਾੜ ਦਿੱਤੇ।*
*ਕੋਇਲਾਂ ਕੂਕੀਆਂ ਪੰਥ ਦੇ ਬਾਗ ਅੰਦਰ, ਬੱਦਲ ਗੜੇ ਦੇ ਪੌਣ ਉਜਾੜ ਦਿੱਤੇ।*
*'ਕੰਵਰ' ਆਏ ਜਹਾਨ ਤੇ ਰਾਮ ਹਰੀ, ਜਿੰਨਾਂ ਤੰਬੂ ਗੁਲਾਮੀ ਦੇ ਸਾੜ ਦਿੱਤੇ।*

-ਲਾਲ ਸਿੰਘ 'ਕੰਵਰ' ਪੀਰੋ ਚੱਕ (ਸ਼ੇਖੂਪੁਰਾ)

ਦੇਸ਼ ਆਜ਼ਾਦ ਹੋਣ ਤੋਂ ਬਾਅਦ ਵੀ ਪੰਜਾਬੀ ਕਾਵਿ ਪਿੜ ਦੇ ਸ਼ਾਹ ਸਵਾਰ ਸਤਿਗੁਰੂ ਰਾਮ ਸਿੰਘ ਜੀ ਦੀ ਕੀਰਤੀ ਦਾ ਬਖਾਨ ਕਰਦੇ ਰਹੇ ਹਨ। ਉਹ ਸਭ ਜਜ਼ਬਿਆਂ ਗੁੰਧੀ ਅਤੇ ਰਸ ਭਰੀ ਕਵਿਤਾ ਤੁਸੀਂ ਸਤਿਗੁਰੂ ਜੀ ਨੂੰ ਉਹਨਾਂ ਦੇ ਦੋ ਸੌ ਸਾਲਾ ਪ੍ਰਕਾਸ਼ ਪੁਰਬ ਤੇ ਸਮਰਪਿਤ, ਕਾਵਿ ਪੁਸ਼ਪਾਂਜਲੀ ਵਿਚ ਪੜੋਗੇ। ਇਸ ਸੰਗ੍ਰਹਿ ਵਿਚ ਗ਼ੈਰ ਨਾਮਧਾਰੀ ਕਵੀ ਸਜੱਣਾਂ ਦੀਆਂ ਸਤਿਗੁਰੂ ਜੀ ਪ੍ਰਤੀ ਰਚਨਾਵਾਂ ਹਨ। ਇਹਨਾਂ ਵਿਚੋਂ ਕੁਝ ਪੰਜਾਬੀ ਕਵਿਤਾ ਦੇ ਪੂਰਬ ਸੁਤੰਤਰਤਾ ਕਾਲ ਅਤੇ ਉੱਤਰ ਸੁਤੰਤਰਤਾ ਕਾਲ ਦੇ ਸ਼ਾਹ ਸਵਾਰ ਕਵੀ ਹਨ। ਕੁਝ ਘੱਟ ਜਾਣੇ ਜਾਂਦੇ

ਸਜੱਣ ਹਨ, ਪਰ ਸਤਿਗੁਰੂ ਜੀ ਦੀਆਂ ਜਨ ਕਲਿਆਣ ਯੋਜਨਾਵਾਂ ਪ੍ਰਤੀ ਉਹਨਾਂ ਦੀਆਂ ਰਚਨਾਵਾਂ, ਬਹੁਤ ਸ਼ਰਧਾ ਭਰਪੂਰ ਵੀ ਹਨ ਅਤੇ ਮਾਰਮਿਕ ਵੀ। ਨਾਮਧਾਰੀ ਸਾਹਿਤ ਇਤਿਹਾਸ ਦੇ ਖੋਜੀਆਂ, ਪ੍ਰਚਾਰਕਾਂ ਲਈ ਇਹ ਕਾਵਿ ਸੰਗ੍ਰਹਿ ਇਕ ਚਿਰੋਕਣੀ ਲੋੜ ਪੂਰੀ ਕਰਨ ਵਾਲਾ ਹੈ। ਸਤਿਜੁਗ ਤੋਂ ਬਿਨਾਂ ਵਰਿਆਮ ਮਾਸਿਕ ਜਲੰਧਰ ਤੇ ਕੁਝ ਹੋਰ ਪਰਚਿਆਂ ਵਿਚੋਂ ਵੀ ਕਵਿਤਾਵਾਂ ਲਈਆਂ ਗਈਆਂ ਹਨ।

ਇਸ ਸੰਗ੍ਰਹਿ ਦੀਆਂ ਕਵਿਤਾਵਾਂ ਇਕੱਤਰ ਕਰਨ ਅਤੇ ਉਹਨਾਂ ਨੂੰ ਸੰਪਾਦਿਤ ਕਰਕੇ ਪਰਕਾਸ਼ਿਤ ਕਰਵਾਉਣ ਦਾ ਵੱਡਾ ਕਾਰਜ, ਇਕ ਹੋਣਹਾਰ ਯੁਵਕ, ਜਸਵੰਤ ਸਿੰਘ 'ਮਸਤ' ਨਿਵਾਸੀ ਸ੍ਰੀ ਭੈਣੀ ਸਾਹਿਬ ਨੇ ਆਪਣੇ ਪ੍ਰੇਰਣਾ ਸਰੋਤ ਨਾਮਧਾਰੀ ਪੰਥ ਦੇ ਮਹਾਨ ਵਿਦਵਾਨ ਸੰਤ ਨਿਸ਼ਾਨ ਸਿੰਘ ਜੀ 'ਕਥਾਵਾਚਕ' ਦੇ ਆਦੇਸ਼ ਮੁਤਾਬਿਕ ਕੀਤਾ ਹੈ। ਸੰਤ ਜੀ ਯੁਵਾ ਨਾਮਧਾਰੀਆਂ ਨੂੰ, ਸਾਹਿਤ ਇਤਿਹਾਸ ਖੋਜ ਲਈ ਪਰੇਰਿਤ ਕਰਦੇ ਰਹਿੰਦੇ ਹਨ। ਉਹਨਾਂ ਨੇ ਆਪ "ਸੰਤ ਕਰਮ ਸਿੰਘ 'ਬਾਲਮ' ਰਚਨਾਵਲੀ" ਛਾਪ ਕੇ ਇਕ ਸ਼ਾਨਦਾਰ ਕਵੀ ਦੀਆਂ ਕਵਿਤਾਵਾਂ ਗੁਆਚਣ ਤੋਂ ਬਚਾ ਲਈਆਂ ਹਨ। ਜਸਵੰਤ ਸਿੰਘ ਮਸਤ ਦਾ ਪਿੰਡ ਖਾਰਾ ਬਰਨਾਲਾ (ਜ਼ਿਲ੍ਹਾ ਮਾਨਸਾ) ਹੈ ਪਰ ਹੁਣ ਕਈ ਵਰ੍ਹਿਆਂ ਤੋਂ ਸ੍ਰੀ ਭੈਣੀ ਸਾਹਿਬ ਆਪਣੇ ਮਾਤਾ-ਪਿਤਾ ਸਮੇਤ ਰਹਿ ਰਿਹਾ ਹੈ। ਉਹ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਐਮ.ਫਿੱਲ (ਪੰਜਾਬੀ) ਦਾ ਵਿਦਿਆਰਥੀ ਹੈ। ਉਹ "ਕਾਵਿ ਪੁਸ਼ਪਾਂਜਲੀ" ਕਿਤਾਬ ਦੁਆਰਾ ਪੰਜਾਬੀ ਸਾਹਿਤ ਜਗਤ ਵਿਚ ਪਰਵੇਸ਼ ਕਰ ਰਿਹਾ ਹੈ। ਉਸ ਦੇ ਇਸ ਯਤਨ ਦਾ ਸੁਆਗਤ ਕਰਨਾ ਬਣਦਾ ਹੈ।

"ਕਾਵਿ ਪੁਸ਼ਪਾਂਜਲੀ" ਵਿਚ ਛਪੀਆਂ ਰਚਨਾਵਾਂ ਦੁਅਰਾ ਪੰਜਾਬੀ ਕਵੀਆਂ ਨੇ ਇਕ ਮਹਾਨ ਵਿਭੂਤੀ ਦੇ ਦੇਸ਼ ਕੌਮ ਅਤੇ ਲੋਕਾਂ ਤੇ ਕੀਤੇ ਪਰਉਪਕਾਰਾਂ ਪ੍ਰਤੀ, ਆਪਣਾ ਰਿਣ ਉਤਾਰਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ। ਕਿਤਾਬ ਦੇ ਸੰਪਾਦਕ, ਛਾਪਕ, ਪ੍ਰਕਾਸ਼ਕਾਂ ਦੀ ਸੇਵਾ ਵੀ ਉਸੇ ਲੜੀ ਵਿਚ ਗਿਣੀ ਜਾਏਗੀ।

**ਸੁਵਰਨ ਸਿੰਘ 'ਵਿਰਕ'**
**ਸ੍ਰੀ ਭੈਣੀ ਸਾਹਿਬ (ਪੰਜਾਬ)**
**9-10 -2017**

# ਲਲਿਤ ਪਦ

**16-12 ਮਾਤ੍ਰ ਤੇ ਵਿਸ਼ਰਾਮ ਅਤ੍ਰ ਦੇ ਗੁਰ**

**(ਪੰਥ ਭੂਸ਼ਨ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ)**

ਵਿਸਯ ਅਗਨਿ ਕਰ ਤਪਤ ਰਿਦੇ ਜਿਨ ਨਾਮਾਮ੍ਰਿਤ ਦੇ ਠਾਰੇ।
ਗੁਰੂਮਤ ਦੇ ਅਨੁਰਾਗੀ ਕੀਤੇ ਪਾਮਰ ਪਾਪੀ ਭਾਰੇ।
ਭੰਗ ਸ਼ਰਾਬ ਅਫੀਮ ਛੁਡਾ ਕੇ ਨਸ਼ਾ ਪ੍ਰੇਮ ਦਾ ਦਿੱਤਾ।
ਮੰਗ-ਖਾਣ ਨੂੰ ਖੰਡਨ ਕੀਤਾ ਦੱਸ ਧਰਮ ਦਾ ਕਿੱਤਾ।
ਫੁੱਟ ਈਰਖਾ ਵੈਰ ਭਾਵ ਅਰ ਨਫ਼ਰਤ ਮਨੋ ਹਟਾਈ।
ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ ਕਰ ਸਿਖਾਂ ਚਿੱਤ ਵਸਾਈ।
ਭੁਖਾ ਨੰਗਾ ਰੋਗੀ ਸੋਗੀ ਜੋ ਸਰਨੀ ਚਲ ਆਵੇ।
ਹੋਇ ਤ੍ਰਿਪਤ ਅਰ ਪਰਮ ਅਨੰਦੀ ਜੀਵਨ ਸਰਵ ਵਿਤਾਵੇ।
ਦੀਨ ਕੀਰ ਅਪਮਾਨਿਤ ਜੀਵਾਂ ਸੂੰ ਸਤਕਾਰ ਦ੍ਰਿੜ੍ਹਾਯਾ।
ਭਗਤ ਗਿਆਨੀ ਸੂਰਵੀਰ ਹੋ ਰਹਿਣਾ ਜਗਤ ਸਿਖਾਇਆ।
ਸ੍ਰੀ ਗੁਰਦਾਸ ਕਹਿਓ ਗੁਰ-“ਨਾਨਕ ਨਿਰਮਲ ਪੰਥ ਚਲਾਇਆ”।
ਗੁਰੁ ਆਗਿਆ ਅਨੁਸਾਰ ਪ੍ਰਗਟ ਸੋ ਅਮਲੀ ਤੌਰ ਦਿਖਾਇਆ।
ਕਲੁ ਗ੍ਰੀਖਮ ਕਰ ਤਪੇ ਜਗਤ ਨੂੰ ਪਾਵਸ ਜਲਧਰ ਹੋਇਆ।
ਸ੍ਵਾਂਤਿ ਬੂੰਦ ਬਨ ਚਾਤ੍ਰਿਕ ਪ੍ਰੇਮੀ ਦਾ ਪਿਆਸ ਦੁਖ ਖੋਇਆ।
ਸਿੱਖੀ ਬਾਗ ਖਿਜ਼ਾਂ ਜਦ ਗ੍ਰਸਿਆ ਭਇਓ ਪਤ੍ਰ ਬਿਨ ਸਾਇਆ।
ਰੂਪ ਬਸੰਤ ਦਾ ਧਾਰਕੇ ਬਾਬਾ ਦਿਨ ਬਸੰਤ ਦੇ ਆਇਆ।
ਰੋਹੀ ਵਿਚ ਗੁਲਜ਼ਾਰ ਲਗਾਈ ਸਿਮਰਨ ਸਰਿਤ ਵਹਾਕੇ।
ਪ੍ਰੇਮੀ ਭੌਰ ਹੋਇ ਮਸਤਾਨੇ ਪਾਣ ਘੁਮੇਰੀ ਆਕੇ।
ਕੂਕੇ ਕੋਇਲ ਡਾਲ ਰਸਾਲੀਂ ਮੋਰ ਪਾਇਲਾਂ ਪਾਂਦੇ।
ਇਸ ਮੰਡਲ ਆ ਹੋਣ ਅਰੋਗੀ ਰਾਜ-ਰੋਗ ਦੇ ਮਾਂਦੇ।
ਬਾਲ ਅਵਸਥਾ ਵਿਚ “ਵ੍ਰਿਜੇਸ਼” ਨੇ ਅਦਭੁਤ ਮੂਰਤਿ ਚੀਨੀ।
ਸਿਰ ਤੇ ਖੰਡਾ ਹੱਥ ਸਿਮਰਨੀ ਚੜ੍ਹਿਆ ਬਾਂਕੀ ਚੀਨੀ।
ਜਿਸਦੀ ਮਿੱਠੀ ਬਾਣੀ ਅੱਗੇ ਫਿੱਕੀ ਲਗਦੀ ਚੀਨੀ।
ਦਰਸ਼ਨ ਕਰਕੇ ਨੇਤ੍ਰ ਵਿਗਸਦੇ ਜਿਉਂ ਰਵਿ ਪਿਖ ਗੁਲ ਚੀਨੀ।

# ਰਹਿਤ ਨਾਮਾ

(ਪੰਥ ਰਤਨ ਵਿਦਿਆ ਭੂਸ਼ਨ ਸ੍. ਬਹਾਦਰ ਸ. ਕਾਨ੍ਹ ਸਿੰਘ ਜੀ ਨਾਭਾ)

ਜਾਗੋ ਅੰਮ੍ਰਿਤ ਵੇਲੇ ਭਾਈ ! ਕਰ ਸਕੇਸ ਇਸ਼ਨਾਨ।
ਜਗਤ ਪਿਤਾ ਪ੍ਰਤਿਪਾਲਕ ਪ੍ਰਭੂ ਦਾ ਧਰੇ ਸ਼ੁੱਧ ਮਨ ਧਿਆਨ।
ਪਾਠ ਕਰੰਦਿਆ ਗੁਰਬਾਣੀ ਦਾ ਨਿਜ ਘਰਿ ਕੀਜੈ ਵਾਸ।
ਵਾਹਗੁਰੂ ਗੁਰੁਮੰਤ੍ਰ ਜਪੋ ਸਦ ਵਿਰਥਾ ਜਾਇ ਨ ਸਾਸ।
ਮਨ ਤਨ ਵਸਤ ਗੇਹ ਅਤਿ ਨਿਰਮਲ ਸ਼ੁੱਧ ਅਚਾਰ ਵਿਹਾਰ।
ਦ੍ਵੇਸ਼ ਈਰਖਾ ਨਿੰਦਾ ਤਜਕੇ ਸਭ ਸੇ ਕਰੋ ਪਿਆਰ।
ਧਰਮ ਕਿਰਤ ਕਰ ਵੰਡ ਛਕੋ ਨਿਤ ਤਜੋ ਬਿਗਾਨੀ ਆਸ।
ਜਾਚੇ ਨਹੀਂ ਪਵੇ ਜੇ ਵਿਪਦਾ, ਦੇਹੁ ਜਿ ਹੋਵੇ ਪਾਸ।
ਭੰਗ ਅਫੀਮ ਤਮਾਕੂ ਗਾਂਜਾ ਚੰਡੂ ਮਦਿਰਾ ਮਾਸ।
ਤਜ ਦਿਹੁ ਨਿੰਦਿਤ ਸਰਵ ਪਦਾਰਥ ਕਰਨ ਜੁ ਸਤਿਆਨਾਸ।
ਮਿੱਠਾ ਬੋਲੈ ਤੇ ਨਿਉਂ ਚੱਲੈ ਧਰੇ ਨ ਮਨ ਹੰਕਾਰ।
ਪਰ ਧਨ ਪਰ ਤਨ ਪਰ ਇਸਤ੍ਰੀ ਨੂੰ ਸਮਝੇ *ਮਾਰਕ 'ਮਾਰ।
ਵਿਖ ਸਮਾਨ ਕੰਨਿਆ ਧਨ ਜਾਣੇ ਭੂਲਿ ਨ ਅੰਗੀ ਕਾਰ।
ਲੈਣ ਦੇਣ ਵਿਚ ਝੂਠ ਨ ਵਰਤੋ ਸੱਚਾ ਕਰੋ ਵਪਾਰ।
ਝੂਠਿ ਗਵਾਹੀ ਜਮ ਦੀ ਫਾਹੀ ਰਿਸ਼ਵਤ ਹੈਗੋ ਮਾਸ।
ਪੁੰਨ ਦਾਨ ਜਪ ਕੀਤੇ ਸਾਰੇ ਖਿਨ ਵਿਚ ਹੋਣ ਵਿਨਾਸ਼।
ਰਿਦਾ ਪ੍ਰਭੂ ਦਾ ਮੰਦਿਰ ਹੈ ਤ੍ਰਮ ਢਾਹੋ ਨਾਹੀਂ ਭੂਲ।
ਕਰਨ ਪ੍ਰਸੰਨ ਦੁਖੀ ਦੀਨਾ ਨੂੰ ਅਹੈ ਧਰਮ ਦਾ ਮੂਲ।
ਜੇ ਕੋਈ ਅਨਿਆਈ ਜ਼ਾਲਿਮ ਦੇਵੇ ਦੁਖ ਅਰੁ ਤ੍ਰਾਸ।
ਧੀਰਜ ਧਰ ਕੇ ਕਸ਼ਟ ਸਹਾਰੋ ਡੋਲੇ ਨਾ ਵਿਸ਼੍ਵਾਸ।
ਇਸ ਸਿੱਖਿਆ ਨੂੰ ਜੋ ਨਰ ਧਾਰੇ ਸੋ ਹੈ ਗੁਰੂ ਦਾ ਸਿੱਖ।
ਜਨਮ ਮਰਨ ਤੋਂ ਹੋਇ ਖਲਾਸੀ "ਨਾਨਕ ਭਵੈ ਨ ਭਿੱਖ"
ਸ੍ਰੀ ੧੧੧ ਯੁਤ ਬਾਬਾ ਰਾਮ ਸਿੰਘ ਜੀ ਮੋਖ ਭੋਗ ਦਾਤਾਰ।
ਹਰਿ ਵ੍ਰਿਜੇਸ਼ ਪ੍ਰਤਿ ਰਹਤ ਮਨੋਹਰ ਸ੍ਰੀ ਮੁਖ ਕੀਨ ਉਚਾਰ।

* ਮਾਰਣ ਵਾਲਾ, ਕਾਤਿਲ, ਜ਼ਹਿਰੀ

# ਜਨਮ ਦਿਵਸ, ਅਰੁ ਜਨਮ ਬਸੰਤ ਹੈ

(ਕਵੀ ਕੁਲ ਚੂੜਾ ਮਣੀ ਭਾਈ ਸਾਹਿਬ ਭਾਈ ਕਾਨ੍ਹ ਸਿਘ ਜੀ ਨਾਭਾ ਨਿਵਾਸੀ)

ਨਿਸਿ ਦਿਨ ਸ੍ਵਾਸ ਸ੍ਵਾਸ ਨਾਮ ਕੋ ਹੈ ਜਾਪ ਮੁਖ,
ਮਨ ਮਾਹਿ ਨਾਮੀ ਅਰੁ ਨਾਮ ਹੀ ਬਸੰਤ ਹੈ।*
ਸੱਤ ਦਇਆ ਖਿਮਾਂ ਸੀਲ ਧੀਰਜ ਧਰਮ ਧਾਮ,
ਸਹਿਬੇ ਕੁਵਾਕ ਔ ਤਿਤਿਖਿਆ ਕੋ ਬਸੰਤ ਹੈ।†
ਕਿਰਤੀ ਗ੍ਰਿਹਸਥੀ ਪ੍ਰਚਾਰਕ ਹੈ ਦੈਵੀ ਗੁਣ,
ਹਠੀ ਤਪੀ ਮਹਾਂਰਥੀ ਯੋਧਾ ਹੈ ਬਸੰਤ ਹੈ।†
ਐਸੇ ਮਹਾਰਾਜ ਬਾਬਾ ਰਾਮ ਸਿਘ ਜੀ ਕੋ ਆਜ,
ਜਨਮ ਦਿਵਸ ਅਰੁ ਜਨਮ ਬਸੰਤ ਹੈ।††

- * ਵਸਦਾ ਹੈ,
- † ਬੱਸ-ਅੰਤ ਹੈ, ਬੱਸ, ਹੱਦ ਹੈ,
- † ਬ (ਸਾਥ ਹੀ) ਸੰਤ ਹੈ, ਮਹਾਂਰਥੀ ਯੋਧਾ ਹੋਣ ਦੇ ਨਾਲ ਹੀ ਪੂਰਾ ਸੰਤ ਹੈ, ਮਹਾਂਰਥੀ ਉਹ ਯੋਧਾ ਹੋਂਦਾ ਹੈ ਜੋ ਬਿਨਾਂ ਕਿਸੇ ਦੀ ਸਹਾਯਤਾ ਦੇ ਬੇਅੰਤ ਸ਼ਤ੍ਰੂਆ ਨਾਲ ਲੜ ਸਕਦਾ ਹੈ।
- †† ਬਾਬਾ ਜੀ ਦਾ ਜਨਮ ਦਿਹਾੜਾ.........................

## ਪਿਆਰ ਭਰੀ ਦਿੰਦਾ ਹੈ ਵਧਾਈ ਦਾਸ "ਸਤਿਜੁਗ"

(ਸ੍ਰ. ਬਹਾਦਰ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ)

ਕੱਲਰ ਕਠੋਰ ਰਿਦੇ ਉਪਦੇਸ਼ ਵਰਖਾ ਤੇ
ਸਿੰਜ ਦਿੱਤੇ ਜਿਸ ਅਤੇ ਨਾਮ ਬੀਜ ਪਿਆ ਉਗ।
ਬਾਬੂ ਕੰਡਿਆਰੀ ਤੇ ਉਲੇਹਾ ਵਿਸ਼ੇ ਖਿਆਲ ਪਾਪ,
ਰਹਿਤ ਸਿਖਾਇ ਸਿੱਖੀ ਪੁੱਟ ਸੁੱਟੇ ਚੁਗ ਚੁਗ।
ਹੌਮੈ ਤੇ ਪਰਾਈ ਤਾਤ ਤਾਪ ਤੋਂ ਤਪਤ ਰੋਗੀ,
ਪਾਇਕੇ ਚਰਨ ਰਜ ਹੋ ਗਏ ਮਹਾ ਅਰੁਗ।
ਤਿਸ ਦੇਵੀ ਮੂਰਤੀ ਦੇ ਜਨਮ ਦਿਹਾੜੇ ਤੁਸਾਂ,
ਪਿਆਰ ਭਰੀ ਦਿੰਦਾ ਹੈ ਵਧਾਈ ਦਾਸ "ਸਤਿਜੁਗ"।

## ਬਸੰਤ ਆਗਮਨ

(ਵਿੱਦਿਆ ਭੂਸ਼ਨ ਸ੍. ਕਾਹਨ ਸਿਘ ਜੀ ਨਾਭਾ)

ਤਰੁਵਰ ਨਰ ਜਗ ਸ਼ਿਸ਼ਰ ਅਵਿੱਦਿਆ ਕਰ
ਖੋਇ ਬੈਠੇ ਰਸ ਪਤ ਸੰਪਤਿ ਸਮਾਜ ਹੈ
ਸ਼ੋਭਾ ਕੋ ਨ ਲੇਸ਼ ਵੇਸ਼ ਨਗਨ ਔ ਰੁਖੇ ਅਤਿ
ਕੇਕੀ ਕੋਕਿਲਾਨ ਕੀ ਨ ਹੋਵਤ ਆਵਾਜ ਹੈ
ਪਥਿਕਨ ਤੋਂ ਰਹਿਤ ਜੋ ਸਦਾ ਪਰਿਵਾਰਿਤ ਥੇ
ਆਵਤ ਨ ਕੋਊ ਤਿਨ ਪਾਸ ਦਲ ਆਜ ਹੈ
ਕਰਨ ਪ੍ਰਫੁੱਲ ਤਿਨੈ ਨਾਮ ਜਲ ਸੇਂਚਨ ਕੈ
ਆਇਓ ਬਾਬਾ ਰਾਮ ਸਿਘ ਹੋਇ ਰਿਤੁਰਾਜ ਹੈ।

# ਪੂਰਾ ਸਿਖ ਨਾਮਧਾਰੀ ਹੈ

(ਸ੍ਰੀਮਾਨ ਪ੍ਰਸਿੱਧ ਵਿਦਵਾਨ ਸ੍ਰ. ਬਹਾਦਰ ਭਾਈ ਸਾਹਿਬ
ਭਾਈ ਕਾਨ੍ਹ ਸਿੰਘ ਜੀ ਨਾਭਾ ਨਿਵਾਸੀ)

(ਕਬਿਤ)

ਹੱਥ ਵਿੱਚ ਮਾਲਾ ਬ੍ਰਸ਼ ਕਲਮ ਕੰਪਸ ਸੂਈ,
ਸੀਨੋ ਥੀਨ ਹਲ ਰੰਬਾ ਭਾਵੇਂ ਤੇਸਾ ਆਰੀ ਹੈ।*
ਸੁਖ ਦੁਖ ਹਾਨ ਲਾਭ ਸੰਪਦਾ ਵਿਪਦ ਵਿਚ,
ਸਤਿਨਾਮੁ ਵਾਹਗੁਰੂ ਮੁਖੋ ਧੁਨਿ ਜਾਰੀ ਹੈ।
ਨਿਰਮਲ ਤਨ ਮਨ ਬਾਣੀ ਵਿਵਹਾਰ ਕਾਰ,
ਵੇਖ ਪਰ ਧਨ ਨਾਰੀ ਹੋਂਦਾ ਨਾਂ ਵਿਕਾਰੀ ਹੈ।
ਸਦਾਚਾਰੀ ਮਿਤਾਹਾਰੀ ਕੁਮਤਿ ਪ੍ਰਹਾਰੀ ਧੀਰ,
ਧਰਮ ਪ੍ਰਚਾਰੀ ਪੂਰਾ ਸਿੱਖ ਨਾਮਧਾਰੀ ਹੈ।

*ਭਾਵੇਂ ਜਾਪਕ, ਮੁਸੱਵਰ, ਮੁਨਸ਼ੀ, ਇੰਜੀਨੀਅਰ, ਦਰਜੀ, ਡਾਕਟਰ, ਕ੍ਰਿਸਾਨ ਅਤੇ ਤ੍ਰਖਾਨ ਹੈ।

# ਚੱਲ ਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ

(ਸ੍ਰੀ ਮਾਨ ਗਿਆਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ
ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ)

ਸਮੇਂ ਦੀ ਕੁਚਾਲ ਨੇ ਭੁਚਾਲ ਆਂਦਾ ਦੇਸ਼ ਵਿੱਚ,
ਸਿੰਘ ਨਾ ਸੰਭਾਲ ਸੱਕੇ ਰਾਜ ਸਾਜ ਭਾਰਾ ਸੀ।
ਭਾਰਾ ਹੈ ਸੀ ਰੋਗ ਸੋਗ ਫੁੱਟ ਮਾਰੇ ਕੁੱਟ ਕੁੱਟ,
ਪੁੱਟ ਪੁੱਟ ਬਾਗ ਸਤਲੁੱਜ ਬੀਚ ਡਾਰਾ ਸੀ।
ਡਾਰਾ ਸੀ ਗਵਾਂਢੀਆਂ ਨੇ ਜਾਲ ਆ ਬਸਾਲ ਸਾਰੇ,
ਘਰ ਘਰ ਪੈਰ ਆ ਪਖੰਡ ਨੇ ਪਸਾਰਾ ਸੀ।
ਸਾਰਾ ਸੀ ਕਰਤਾਰ ਸਿੰਘ ਕਿਸੇ ਭੀ ਨ ਕਾਜ ਕੋਈ,
ਚਲਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ।

•••••

ਹਾਰਾ ਸੀ ਨਸੀਬ ਜਦੋਂ ਖਾਲਸੇ ਨੇ ਆਲਸੇ ਹੋ,
ਮਨ ਮੱਤ ਚੰਦ੍ਰੀ ਕੁਪੇਚ ਆਇ ਡਾਰਾ ਸੀ।
ਡਾਰਾ ਸੀ ਪ੍ਰਤਾਪ ਆਪ ਚੋੜ ਕਰ ਰੋੜ ਬੀਚ,
ਪੰਥ ਗਾੜ੍ਹੀ ਨੀਂਦ ਸੁੱਤਾ ਜਾਗ ਨ ਸੰਭਾਰਾ ਸੀ।
ਭਾਰਾ ਸੀ ਬੇਸਾਰਾ ਪੰਥ ਗੁਰੂ ਗ੍ਰੰਥ ਬਾਣੀ ਭੁੱਲਾ,
ਛਾਡ ਗੁਰ ਰੀਤੀਆਂ ਕੁਰੀਤੀਆਂ ਨੂੰ ਧਾਰਾ ਸੀ।
ਚਾਰਾ ਸੀ ਨ ਕੋਈ ਤਦੋਂ ਦਿਸਦਾ ਕਰਤਾਰ ਸਿੰਘ,
ਡਾਵਾਂ ਡੋਲ ਹੋਇ ਰਿਹਾ ਬੇੜਾ ਬੇ ਸਹਾਰਾ ਸੀ।

•••••

ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ,
ਭੈਣੀ ਪਿੰਡ ਬੀਚ ਭਯੋ ਭਾਨ ਉਜਿਆਰਾ ਸੀ।
ਪੂਰਨ ਪ੍ਰਤਾਪੀ ਨਾਮ ਜਾਪੀ ਥਾਪੀ ਸਿੱਖੀ ਸਾਖ,
ਸਿਦਕ ਭਰੋਸੇ ਤੋਸੇ ਬੋਲ ਤੋਲ ਭਾਰਾ ਸੀ।
ਭਾਰਾ ਸੀ ਜਮਾਲ ਤੇ ਕਮਾਲ ਦੀ ਤਾਸੀਰ ਭਾਰੀ,
ਨਾਮ ਦਾ ਬਜਾਇਆ ਸਾਰੇ ਜੱਗ ਤੇ ਨਗਾਰਾ ਸੀ।
ਗਾਰਾ ਸੀ ਕਰਤਾਰ ਸਿੰਘਾ ਬਾਬੇ ਰਾਮ ਸਿੰਘ ਜੀ ਨੇ,
ਕਾਮ ਕ੍ਰੋਧ ਲੋਭ ਮੋਹ ਦੁਸ਼ਟ ਹੰਕਾਰਾ ਸੀ।

•••••

ਟਾਰਾ ਸੀ ਕੁਚਾਲਾਂ ਤੇ ਖਿਆਲਾਂ ਭੈੜੇ ਗੰਦਿਆਂ ਨੂੰ,
ਬੰਦਿਆਂ ਨੂੰ ਗੁਰਸਿੱਖੀ ਰਾਸਤਾ ਦਿਖਾਰਾ ਸੀ।
ਪਿੰਡਾਂ ਵਿਚ ਚੱਕਰ ਲਗਾਇਕੇ ਵਧਾਈ ਸਿੱਖੀ,
ਤਿੱਖੀ ਚਾਲ ਨਾਲ ਮਨ ਮੱਤ ਤਾਈਂ ਗਾਰਾ ਸੀ।
ਗਾਰਾ ਸੀ ਜੋ ਪਿੰਡਾਂ ਵਿਚ ਚੋਰੀ ਯਾਰੀ ਡਾਕਿਆਂ ਦਾ,
ਨਾਮ ਦੀ ਨਦੀ ਚਲਾਇ ਸਾਰਾ ਧੋਇ ਡਾਰਾ ਸੀ।
ਡਾਰਾ ਸੀ ਵਿਹਾਰ ਕਰਤਾਰ ਸਿੰਘਾ ਸ਼ਬਦਾਂ ਦਾ,
ਸੋਇਆਂ ਜੀਆਂ ਭੁਲਿਆਂ ਨੂੰ ਤੁਰਤ ਸੁਧਾਰਾ ਸੀ।

•••••

ਧਾਰਾ ਸੀ ਚਲਾਈ ਸੋਹਣੀ ਨਾਮ ਦੀ ਫੜਾਈ ਮਾਲਾ,
ਆਹੱਲਾਕਾਮ ਕੀਨਾ ਨਾਮ ਦੇਸ ਮੇ ਬਿਥਾਰਾ ਸੀ।
ਸੈਂਕੜੇ ਸਜਾਇ ਸਿੰਘ ਜਿੱਥੇ ਜਾਇ ਪੈਰ ਧਰੇ,
ਬੜੇ ਰੁਹਬ ਦਾਬ ਵਾਲਾ ਸੁੰਦਰ ਦੀਦਾਰਾ ਸੀ।
ਜਿੱਥੇ ਜਾਇ ਬਹਿੰਦੇ ਕਹਿੰਦੇ ਨਾਮ ਦੀ ਵਡਾਈ ਭਾਰੀ,
ਨਾਮ ਬਿਨਾਂ ਬਾਬੇ ਜੀ ਨੂੰ ਕੁਝ ਨ ਪਿਆਰਾ ਸੀ।
ਸਾਰਾ ਸੀ ਇਹ ਭੇਦ ਕਰਤਾਰ ਸਿੰਘਾ ਉਨਾਂ ਕਹਿਆ,
ਜਿਨਾ ਆਪ ਬਾਬੇ ਜੀ ਨੂੰ ਨੇਤ੍ਰੀਂ ਨਿਹਾਰਾ ਸੀ।

# ਰਾਮ ਸਿੰਘ ਜੀ ਰਾਮ ਰਮਾਇਆ ਫੈਲੀ ਚਰਚਾ ਦੇਸ ਮਝਾਰ

(ਦੇਸ ਪ੍ਰਸਿੱਧ ਇਤਿਹਾਸਕਰ ਗਿਆਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ
ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਜੀ)

ਚਾਲ ਸਮੇਂ ਦੀ ਟੇਢੀ ਚਲਦੀ, ਰਹਿੰਦੀ ਨਹੀਂ ਸਦਾ ਇਕ ਸਾਰ।
ਕਦੇ ਛਾਉਂ ਤੇ ਧੁੱਪ ਕਦੇ ਹੋਇ, ਗਰਮੀ ਸਰਦੀ ਰੁੱਤ ਅਨੁਸਾਰ।
ਰਹਿੰਦਾ ਰੰਗ ਨ ਇੱਕੋ ਜਿਹਾ, ਕਰਕੇ ਡਿਠਾ ਖ਼ੂਬ ਵਿਚਾਰ।
ਸ੍ਰੀ ਕਲਗੀਧਰ ਪੰਥ ਸਜਾਇਆ, ਸਭ ਮਜ਼੍ਹਬਾਂ ਦੇ ਸਿਰ ਸਰਦਾਰ।
ਧਰਮ ਰੱਖਿਆ ਮੁਲਕੀ ਸੇਵਾ, ਪਾਪ ਦੂਰ ਕਰਨੇ ਦੀ ਕਾਰ।
ਸੌਂਪੀ, ਸਿੰਘ ਸਜਾਇ ਸੱਜੀਲ, ਧਾਂਕ ਪਈ ਸਾਰੇ ਸੰਸਾਰ।
ਨਾਮ, ਦਾਨ, ਇਸ਼ਨਾਨ ਦ੍ਰਿੜਤਾ, ਹੁਬੁਲਵਤਨੀ ਪਰ ਉਪਕਾਰ।
ਏਹੋ ਜੇਹੇ ਸ਼ੁਭ ਗੁਣ ਸਾਰੇ, ਪੰਥ ਤਦੀਂ ਭਰ ਦਏ ਭੰਡਾਰ।
ਦਸਮ ਪਿਤਾ ਦੀ ਸਿੱਖਿਆ ਉੱਪਰ, ਚਲਦੇ ਰਹੇ ਸਿੰਘ ਬਲ ਭਾਰ।
ਤਦ ਤਕ ਰਹੀ ਪੰਥ ਦੀ ਦਿਣ ਦਿਣ, ਚੜ੍ਹਦੀ ਕਲਾ, ਨ ਆਈ ਹਾਰ।
ਫਸਿਆ ਪੰਥ ਮਾਇਆ ਦੀ ਜਾਲੀਂ, ਗੁਰ ਸਿੱਖਿਆ ਦੇ ਤਦੀਂ ਵਿਸਾਰ।
ਸਿੱਖ ਰਾਜ ਦਾ ਅੰਤ ਗਿਆ ਹੋ, ਖੋਹ ਬੈਠੇ ਪ੍ਰਤਾਪ ਗਵਾਰ।
ਮਨ ਮੱਤ ਫੈਲੀ ਘਰ ਘਰ ਅੰਦਰ, ਗੁਰਮੱਤ ਉੱਕੀ ਹੋਈ ਉਡਾਰ।
ਹਿੰਦੂ, ਮੁਸਲਮ ਅਤੇ ਈਸਾਈ, ਲੱਗੇ ਫਾਹੁਨ ਜਾਲ ਪਸਾਰ।
ਰਾਜ ਤੇਜ਼ ਦਾ ਘਾਟਾ ਇੱਕ ਧਿਰ, ਤਰਫ਼ ਦੂਸਰੀ ਮਜ਼੍ਹਬੀ ਮਾਰ।
ਜਾਂਦਾ ਪੰਥ ਰਸਾਤਲ ਵੱਲੇ, ਜੇ ਕਰ ਕੋਈ ਨ ਲੈਂਦਾ ਸਾਰ।
ਐਨ ਸਮੇਂ ਸਿਰ ਭੈਣੀ ਅੰਦਰ, ਸੂਰਜ ਸਿੱਖੀ ਹੋ ਚਮਕਾਰ।
ਚਾਰੋਂ ਤਰਫ਼ ਫੈਲਾਈਆਂ ਰਿਸ਼ਮਾਂ, ਲੱਗਾ ਦੂਰ ਹੋਣ ਅੰਧਕਾਰ।
ਬਰਖਾ ਹੋਣ ਨਾਮ ਦੀ ਲੱਗੀ, ਹਰੀ ਭਰੀ ਦਿੱਸੀ ਗੁਲਜ਼ਾਰ।
ਰਾਮ ਸਿੰਘ ਜੀ ਰਾਮ ਰਮਾਇਆ, ਫੈਲੀ ਚਰਚਾ ਦੇਸ ਮਝਾਰ।
ਸਾਧ ਸੰਤ ਖੁਸ਼ ਥਾਂ ਥਾਂ ਹੋਏ, ਦੋਖੀ ਦੁਸ਼ਮਨ ਹੋਇ ਲਾਚਾਰ।
ਦੇਸ ਪੰਜਾਬ ਵਿੱਚ ਕਰ ਦੌਰੇ, ਲਹਿਰ ਚਲਾਈ ਨਾਮ ਅਪਾਰ।

ਚੋਰੀ ਡਾਕੇ ਠਾਕੇ ਕਰਨੋਂ, ਕੀਤਾ ਫਿਰ ਕੇ ਦੇਸ਼ ਸੁਧਾਰ।
ਲਹਿਰ ਅਜ਼ਾਦੀ ਦੀ ਕਰ ਜਿੰਦਾ, ਸ੍ਵਦੇਸ਼ੀ ਦਾ ਕਰ ਪਰਚਾਰ।
ਕਾਇਆ ਪਲਟੀ ਵਿੱਚ ਦਿਨ੍ਹਾਂ ਦੇ, ਗੁਰਮੱਤ ਫੈਲੀ ਘਰ ਘਰ ਬਾਰ।
ਬੇੜਾ ਪੰਥ ਬਚਾਇਆ ਬਾਬੇ, ਡੁੱਬਣ ਦਿੱਤਾ ਨ ਮੰਝਧਾਰ।
ਵਰਨਨ ਕੀਤੇ ਜਾਨ ਨ ਸਾਰੇ, ਬਾਬਾ ਜੀ ਦੇ ਸ਼ੁਭ ਉਪਕਾਰ।

# ‘ਸ੍ਰੀ ਮਾਨ ਪਿਆਰੇ ਬਾਬਾ ਰਾਮ ਸਿੰਘ ਜੀ’

(ਪ੍ਰਸਿੱਧ ਇਤਿਹਾਸਕਾਰ ਗਿਆਨੀ ਕਰਤਾਰ ਸਿਘ ਜੀ
ਕਲਾਸ ਵਾਲੀਏ, ਹੈਡ ਗ੍ਰੰਥੀ, ਦਰਬਾਰ ਸਾਹਿਬ, ਅੰਮ੍ਰਿਤਸਰ)

ਸ੍ਰੀ ਮਾਨ ਪਿਆਰੇ ਬਾਬਾ ਰਾਮ ਸਿਘ ਜੀ ਸੁੱਤੇ ਵੀਰਾਂ ਦੇ ਤਈਂ ਜਗਾਇਆ ਆਕੇ।
ਮਾਦਾ ਪ੍ਰਸਤੀ ਦੇ ਵਿਚ ਸਿਘ ਵੜ ਗਏ, ਅਸਲ ਨੁਕਤਾ ਜਦੋਂ ਭੁਲਾਇਆ ਆਕੇ।
ਨੱਸ ਗਏ ਗੁਰਮਤ ਮੈਦਾਨ ਵਿਚੋਂ, ਮਨਮੱਤ ਨੇ ਡੇਰਾ ਜਮਾਇਆ ਆਕੇ।
ਪਿਆ ਜ਼ੋਰ ਤੇ ਹੋਰ ਹੀ ਰੰਗ ਹੋਇਆ, ਪੋਪ ਲ੍ਹੀਲਾ ਨੇ ਜਾਲ ਫੈਲਾਇਆ ਆਕੇ।
ਆਨ ਸ਼ਾਨ ਤੇ ਤਾਨ ਨ ਰਿਹਾ ਕੋਈ, ਬੇੜਾ ਵੁੱਟ ਤੂਫ਼ਾਨ ਡੁਲਾਇਆ ਆਕੇ।
ਰੇਖ ਵਿਚ ਨ ਕਿਸੇ ਨੇ ਮੇਖ ਮਾਰੀ, ਦੇਖ ਜ਼ਵਾਲ ਨ ਕਿਸੇ ਸਮਝਾਇਆ ਆਕੇ।
ਬਾਗ਼ ਸਿੱਖੀ ਦਾ ਹੋਣ ਵੈਰਾਨ ਲਗਾ, ਪਾਣੀ ਪ੍ਰੇਮ ਦਾ ਕਿਸੇ ਨ ਪਾਇਆ ਆਕੇ।
ਬਾਰਸ਼ ਹੋਈ ਪਰਚਾਰ ਦੀ ਚਿਰ ਹੋਇਆ, ਔੜਾਂ ਲਗੀਆਂ ਬਾਗ ਕੁਮਲਾਇਆ ਆਕੇ।
ਰਾਗ ਗਿਆ ਤੇ ਭਾਗ ਭੀ ਨਾਲ ਗਿਆ, ਪੈ ਗੁਲਾਮੀ ਨੇ ਦੇਸ ਦਬਾਇਆ ਆਕੇ।
ਮਰ ਗਈ ਓਹ ਸਿਖੀ ਸਪਿਰਟ ਸਾਰੀ, ਸੁੱਤਾ ਪੰਥ ਨਾ ਪਾਸਾ ਪਰਤਾਇਆ ਆਕੇ।
ਸਿਬਲ ਵਾਂਗ ਸੁਹਾਵਨਾ ਦਿਸ ਰਿਹਾ, ਪਰ ਨਿਰਾ ਨਿਕੰਮਾ ਅਜਮਾਇਆ ਆਕੇ।
ਘਟ ਗਈ ਮਹਿਮਾ ਨ ਕੋਈ ਰੰਗ ਰਿਹਾ, ਅਨਮੱਤੀਆਂ ਅੱਡਾ ਬਣਾਇਆ ਆਕੇ।
ਜੀਊਂਦਾ ਦਿਸਦਾ ਸੀ ਐਂਵੇਂ ਨਾਮ ਮਾਤਰ, ਹੈਸੀ ਸਮੇ ਦੇ ਗੇੜਨੇ ਫਾਹਇਆ ਆਕੇ।
ਸੁਣੀ ਫੇਰ ਪੁਕਾਰ ਦਸਮੇਸ਼ ਜੀ ਨੇ, ਦੀਵਾ ਪੰਥ ਦੇ ਵਿਚ ਜਗਾਇਆ ਆਕੇ।
ਤੇਜੰਵੰਤ ਇੱਕ ਸੰਤ ਸਰੂਪ ਸੋਹਣੇ, ਡੰਕਾ ਨਾਮ ਦਾ ਜਿਨ੍ਹਾਂ ਵਜਾਇਆ ਆਕੇ।
ਵੀਰਾਂ ਸੁੱਤਿਆ ਤਈਂ ਜਗਾਇਆ ਆਕੇ, ਅਨਮੱਤੀਆਂ ਪਾਸੋਂ ਬਚਾਇਆ ਆਕੇ।
ਰਾਮ ਸਿਘ ਜੀ ਰਾਮ ਰੁਮਾਇਆ ਆਕੇ, ਸਤਿਨਾਮ ਦਾ ਜਾਪ ਜਪਾਇਆ ਆਕੇ।
ਦੇਸ਼ ਵਤਨ ਤੇ ਧਰਮ ਦਾ ਪਿਆਰ ਪਾਕੇ, ਝਟ ਪੱਟ ਸਮਾ ਪਲਟਾਇਆ ਆਕੇ।
ਤੱਦੀ ਡਾਕੇ ਬਦਮਾਸ਼ੀ ਹਰਾਮਖੋਰੀ, ਤੇ ਸ਼ਰਾਬ ਝੂਠੀ ਨੂੰ ਛੁਡਾਇਆ ਆਕੇ।
ਈਨ ਮੰਨਨੀ ਇਕ ਅਕਾਲ ਜੀ ਦੀ, ਮਿਲ ਬੈਠਣਾ ਪਿਆਰ ਵਧਾਇਆ ਆਕੇ।

ਜੜ ਪੁੱਟ ਬੁਰਿਆਈਆਂ ਦੀ ਸੁਟ ਦਿੱਤੀ, ਵਿਚ ਚੱਕਰ ਦੇਸ ਫਿਰਾਇਆ ਆਕੇ।
ਗਾੜ੍ਹਾ ਆਪਸ ਵਿਚ ਪਿਆਰ ਰਖੋ, ਗ੍ਰਿਸਥ ਵਿਚ ਤਿਆਗ ਪੜ੍ਹਾਇਆ ਆਕੇ।
ਯਾਰੀ, ਚੋਰੀ, ਟੋਰੀ ਹੋਰੀ ਕਿਸੇ ਪਾਸੇ, ਮਾਲਾ ਨਾਮ਼ ਦੀ ਫੇਰੇ ਸਿਖਾਇਆ ਆਕੇ।
ਆਬਰੂ ਮੁੜ ਪੰਥ ਦੀ ਕੌਮ ਕੀਤੀ, ਸਿੱਖੀ ਸਿੱਖਿਆ ਤਈਂ ਦੁਹਰਾਇਆ ਆਕੇ।
ਕੇਸਰ ਛਿੜਕਿਆ ਜਸ ਕਰਤਾਰ ਸਿੰਘਾਂ ਜੱਗ ਸਫਲਾ ਨਾਮ ਕਹਾਇਆ ਆਕੇ।

# ਜੀਵੇਂ ਚੰਨ ਹੈਂ ਤੂੰ ਕੌਮਾਂ ਸਾਰੀਆਂ ਦਾ

(ਵਿਧਾਤਾ ਸਿੰਘ 'ਤੀਰ')

ਨਾਨਕ ਗੁਰੂ ਦੇ ਪਿਆਰਿਆ ਦੇਸ਼ ਭਗਤਾ,
ਤੈਨੂੰ ਨਿਰਾ ਹੀ ਦੇਸ਼ ਦਾ ਦਰਦ ਆਖਾਂ।
ਇਕੇ ਆਪਣੇ ਬੋਲ ਪੁਗਾਉਣ ਵਾਲਾ,
ਸੱਚਾ ਸੰਤ ਸਿਦਕੀ ਸ਼ੇਰ ਮਰਦ ਆਖਾਂ।
ਇਕੇ ਰੱਬੀ ਵੈਰਾਗ ਦਾ ਵੇਹਣ ਆਖਾਂ,
ਇਕੋ ਕਹਿ ਦਿਆਂ 'ਓਸ' ਦਾ 'ਨਾਮਧਾਰੀ'।
ਇਹ ਵੀ ਝੂਠ ਤਾਂ ਨਹੀਂ ? ਕਲਜੁੱਗ ਅੰਦਰ,
ਤੈਨੂੰ ਜੇ ਕਦੇ ਪੁੱਗੀ ਹੋਈ ਨਰਦ ਆਖਾਂ।

ਤੇਰਾ ਪਿਆਰ ਗਿਆਨ ਜਗਾਉਂਦਾ ਏ,
ਤੇਰੀ ਸਾਦਗੀ ਦਿਲਾਂ ਨੂੰ ਖੱਸ ਦੀ ਏ।
ਬਦੋ ਬਦੀ ਤਿੱਖੀ ਪ੍ਰੇਮ ਅਣੀ ਤੇਰੀ,
ਪ੍ਰੇਮੀ ਹਿਰਦਿਆਂ ਦੇ ਅੰਦਰ ਧੱਸ ਦੀ ਏ।
ਕੀਤਾ ਚਾਨਣਾਂ ਤੇਰੀਆਂ ਕਰਣੀਆਂ ਨੇ,
ਤਾਹੀਏਂ ਹਿੰਦੀ ਅਜ਼ਾਦੀ ਨੂੰ ਲਭ ਰਹੇ ਨੇਂ।
ਚੀਨੀ ਵਾਲਿਆ ਤੂਹੇਂ ਈ ਦੱਸਿਆ ਸੀ,
ਖੁਲ੍ਹ ਏਕਤਾ ਵਿਚ ਹੀ ਵੱਸਦੀ ਏ।

ਨਿਰਾ ਪੁਰਾ ਨਹੀਂ ਤੂੰ ਨਾਮਧਾਰੀਆਂ ਦਾ,
ਸਾਂਝਾ ਹੈਂ ਸਾਰੇ ਨਾਮ-ਧਾਰੀਆਂ ਦਾ।
ਭਾਰਤ ਮਾਤਾ ਦੀ ਅੱਖ ਦੇ ਤਾਰਿਆ ਵੇ,
ਜੀਵੇਂ ਚੰਨ ਹੈਂ ਤੂੰ ਕੌਮਾਂ ਸਾਰੀਆਂ ਦਾ।
ਹੈਸੀ ਦੇਸ਼ ਅਜ਼ਾਦੀ ਦੀ ਲਗਨ ਤੈਨੂੰ,
ਤਾਹੀਏਂ ਦੇਸ਼ ਉਤੋਂ ਗਿਓਂ ਵਾਰਿਆ ਤੂੰ।
ਪੂਰਾ ਉਤਰਿਓਂ ਸਾਥੀਆਂ ਸਣੇ ਆਖਰ,
ਕਰਕੇ ਟਾਕਰਾ ਔਕੜਾਂ ਭਾਰੀਆਂ ਦਾ।

ਅੰਦਰ ਹਿੰਦੀਆਂ ਦੇ ਭਾਂਬੜ ਮਚ ਰਹੇ ਨੇ,
ਅੱਗ ਤੇਰੀ ਕੁਰਬਾਨੀ ਨੇ ਲਾਈ ਹੋਈ ਏ।
ਚੜ੍ਹਿਆ ਮਰਨ ਦਾ ਚਾ ਹੈ ਬਹੁਤਿਆਂ ਨੂੰ,
ਗਲੇ ਬਹੁਤਿਆਂ ਖਫਣੀ ਪਾਈ ਹੋਈ ਏ।
ਬੱਦਲ ਜ਼ੋਰ ਦੇ ਪੱਛਮੋਂ ਚੜ੍ਹੇ ਜਾਪਣ,
ਬਿਜਲੀ ਲੋੜ੍ਹ ਦੀ ਸਿਰਾਂ ਤੇ ਚਮਕਦੀ ਏ।
ਫੁੱਲ ਖਿੜਨਗੇ ਫੇਰ ਸ਼ਹੀਦੀਆਂ ਦੇ,
ਫੇਰ ਰੁੱਤ ਕੁਰਬਾਨੀ ਦੀ ਆਈ ਹੋਈ ਏ।

ਬਾਬਾ ਆ। ਆਜ਼ਾਦੀ ਦਾ ਨਾਮ ਦੇ ਜਾ,
ਇਨ੍ਹਾਂ ਦੇਸ਼ ਭਗਤਾਂ ਨਾਮਧਾਰੀਆਂ ਨੂੰ।
ਆਜਾ ਪਿਆਰਿਆ ਫਿਰ ਬਸੰਤ ਰੁੱਤੇ,
ਹੱਥੀਂ ਸਿੰਜ ਜਾਹ ਫੇਰ ਕਿਆਰੀਆਂ ਨੂੰ।
ਆਪਣੇ ਸਿਦਕ ਵਿਚੋਂ ਸਿਦਕ ਕਣੀਂ ਦੇ ਜਾ,
ਫੌਜਾਂ ਡੋਲੀਆਂ ਨੂੰ ਆ ਕੇ ਖੜਾ ਕਰ ਜਾ।
'ਤੀਰ' ਨਾਲ ਕੁਰਬਾਨੀ ਦੇ ਕਰਨ ਖੁੰਢਾ,
ਪੜਛੇ ਲਾਹ ਰਹੀਆਂ ਪੱਛਮੀ ਆਰੀਆਂ ਨੂੰ।

# "ਰਾਮ ਪਿਆਰਾ"

(ਸ੍ਰੀ ਮਾਨ ਸ. ਵਿਧਾਤਾ ਸਿੰਘ ਜੀ 'ਤੀਰ' ਅੰਮ੍ਰਿਤਸਰ)

ਸੁੰਞੇ ਦਿਲ ਵਸਾਉਣ ਵਾਲਾ ਜੋਤਾਂ ਰਿਦੇ ਜਗਾਉਣ ਵਾਲਾ।
ਮਿੱਟੀ ਨੂੰ ਚਮਕਾਉਣ ਵਾਲਾ ਲੋਹਾ ਸਵਰਨ ਬਣਾਉਣ ਵਾਲਾ।
ਭਾਰਤ ਮਾਂ ਦਾ ਅੱਖ ਦਾ ਤਾਰਾ।
ਦੇਸ ਹਿਤੈਸ਼ੀ "ਰਾਮ ਪਿਆਰਾ"।
ਰਾਮ ਨਾਮ ਵਿੱਚ ਰਾਮ ਵਿਖਾਵੇ, ਰਾਮ ਨਾਮ ਦਾ ਮੀਂਹ ਵਰ੍ਹਾਵੇ।
ਸੜਦੇ ਰਿਦਿਆਂ ਨੂੰ ਠੰਡ ਪਾਵੇ, ਆਵੇ ਕੌਲ ਤਾਂ ਬੁਝਦੇ "ਆਵੇ"।
ਨਾਮ ਉਹਦਾ ਹੈ ਅੰਮ੍ਰਿਤ ਧਾਰਾ।
ਲੂੰ-ਲੂੰ ਰਵਿਆ "ਰਾਮ ਪਿਆਰਾ"।
ਹਰ ਦਮ ਪ੍ਰੇਮੀ ਦਿਲ ਇਹ ਚਾਹਵੇ "ਰਾਮ" ਰਿਦੇ ਵਿੱਚ ਡੇਰੇ ਲਾਵੇ।
ਨੈਣਾਂ ਦੀ ਪੁਤਲੀ ਬਣ ਜਾਵੇ ਅੱਖੀਆਂ ਪਈਆਂ ਭਰਨ ਕਲਾਵੇ।
ਪਿਆਰੇ ਅੰਦਰ ਵਸੇ ਪਿਆਰਾ।
ਦਿਲ ਵੇਖੇ ਅਣ ਡਿੱਠ ਨਜ਼ਾਰਾ।
ਸੁਰਤੀ ਹੋਵੇ ਪ੍ਰੇਮ ਪ੍ਰੋਤੀ, ਦਿਲ ਵਿਚ ਹੋਵੇ ਅਣਵਿੱਧ ਮੋਤੀ।
ਡਲ੍ਹਕਾਂ ਮਾਰੇ ਜੀਵਨ ਜੋਤੀ ਰੂਹ "ਨਾਮ" ਵਿਚ ਜਾਵੇ ਧੋਤੀ।
ਲੂੰਅ ਲੂੰ ਗਾਵੇ ਬਣੇ ਦੁਤਾਰਾ।
ਰਾਮ ਰੂਪ ਓਹ ਰਾਮ ਪਿਆਰਾ।

# ਦਰਦ ਸਨੇਹੇ

(ਸ੍ਰ. ਵਿਧਾਤਾ ਸਿੰਘ ਜੀ 'ਤੀਰ')

ਭੈਣੀ ਦਿਆ ਚੰਨਾ ਚੀਨੀ ਦੇ ਅਸਵਾਰਾ!
ਦੁਖੀਆਂ ਦਿਆ ਦਰਦਾ ਧਰਮੀ ਅਵਤਾਰਾ!
ਸਾਦੀ ਜਿਹੀ ਸੂਰਤ ਇਕ ਵਾਰ ਵਿਖਾਜਾ!
ਸੜਦੇ ਕਈ ਸੀਨੇ, ਆ ਕੇ ਠੰਢ ਪਾਜਾ।
ਜੀਵਨ ਰੌ ਰੁਕਿਆ, ਮੁਰਦਾ ਜਗ ਹੋਇਆ!
ਫੁਟ ਭਾਂਬੜ ਮਘਦੇ, ਆਵਾ ਅਗ ਹੋਇਆ।
ਮੁੜ ਨਾਮ ਦਾ ਪਾਣੀ ਬਲਦੇ ਉਤੇ ਪਾਜਾ।
ਇਹ ਬਲਦੀ ਦਿਲਾਂ ਦੀ ਇਕ ਵਾਰ ਬੁਝਾ ਜਾ!
ਮੈਂ ਕੈਦਣ ਹੋਈ ਗਲ ਸੰਗਲ ਖੜਕਣ!
ਦਰਦਾਂ ਦੀਆਂ ਸਾਂਗਾਂ ਮੇਰੇ ਸੀਨੇ ਚਿ ਰੜਕਣ!
ਇਹ ਤੋੜ ਜਾ ਸੰਗਲ, ਕੋਈ ਮਲ੍ਹਮ ਵੀ ਲਾਜਾ।
ਬਣ ਦਰਦਾਂ ਦਾ ਦਾਰੂ ਮੇਰੇ ਦਰਦ ਹਟਾ ਜਾ!
ਮੇਰੇ ਅੰਗ ਅੰਗ ਅੰਦਰ ਹਨ ਤੇੜਾਂ ਆਈਆਂ!
ਮੈਂ ਗਊ ਨਿਮਾਣੀ ਪਈ ਵੱਸ ਕਸਾਈਆਂ।
ਇਹ ਤੇੜਾਂ ਮਿਟਾ ਜਾ, ਛੁਟਿਆਂ ਨੂੰ ਮਿਲਾ ਜਾ!
ਆ ਬੁਚੜਾਂ ਦੇ ਹਥੋਂ, ਮੇਰਾ ਰੌਸਾ ਤੁੜਾ ਜਾ !
ਝੋਰੇ ਵਿਚ ਹੁਣ ਤਾਂ, ਪਿਲਿੱਤਣ ਆਈ।
ਤੂੰ ਸਦਕੇ ਆ ਇਹ ਮੈਂ ਬਸੰਤ ਬਣਾਈ।
ਨੈਣਾਂ ਵਿਚ ਸਰਹੋਂ ਫੁਲ ਪਈ ਹੁਣ ਆਜਾ।
ਮੈਂ ਖੁਸ਼ੀ ਮਨਾਵਾਂ ਤੂੰ ਬਸੰਤ ਮਨਾ ਜਾ ।
ਖੇੜੇ ਦੇ ਦਿਨ ਨੇ ਖੇੜੇ ਦੀਆਂ ਰੁਤਾਂ!
ਨੇੜੇ ਅਜ ਦਿਲ ਨੇ ਨੇੜੇ ਦੀਆਂ ਰੁਤਾਂ!
ਜੋ ਦੂਰ ਨੂੰ ਬੈਠੇ ਫੜ ਨੇੜੇ ਕਰਜਾ।
ਆ ਦੂਰ ਇਨਾਂ ਦੇ ਸਭ ਝੇੜੇ ਕਰਜਾ।

(ਨਿਮਾਣੀ ਭਾਰਤ)

# ਪ੍ਰੀਤਮ-ਪਿਆਰੇ

(ਸ੍ਰੀ ਮਾਨ ਵਿਧਾਤਾ ਸਿੰਘ ਜੀ 'ਤੀਰ' ਅੰਮ੍ਰਿਤਸਰ)

ਧਰਤੀ ਮਾਲਵੇ ਦੀ ਖਾਣ ਬਰਕਤਾਂ ਦੀ, ਰਾਣੀ ਉਹਦੀਆਂ ਕੁਦਰਤਾਂ ਸਾਰੀਆਂ ਦੀ।
ਚਰਨ ਰਾਮ ਦੇ ਸਿਦਕ ਵਿਚ ਪਰਸ ਰਹੀ ਸੀ, ਦਿਲੋਂ ਭਰੀ ਹੋਈ ਤਾਂਘਾਂ ਭਾਰੀਆਂ ਦੀ।
ਵਗਦੀ ਪਈ ਸੀ ਸਰਸੇ ਦੇ ਕੰਢਿਆਂ ਤੇ, ਖੁਲ੍ਹੀ ਨਾਮ ਧਾਰਾ ਨਾਮਧਾਰੀਆਂ ਦੀ।
ਠੰਢ ਪਾਉਂਦੀ ਪਈ ਸੀ ਸੜਦਿਆਂ ਨੂੰ, ਰੂਹ ਰੱਬ ਦੀ ਸ਼ਕਲ ਸੰਸਾਰੀਆਂ ਦੀ।
ਹਰ ਇਕ ਦਿਲ ਅੰਦਰ ਦਰਦ ਦੇਸ਼ ਦਾ ਸੀ, ਹਰ ਇਕ ਅੱਖ ਅੰਦਰ 'ਰਾਮ' ਵਸਦਾ ਸੀ।
ਹਰ ਇਕ ਜੀਭ ਤੇ ਰਾਮ ਸੀ ਰਾਜ ਕਰਦਾ, ਹਰ ਇਕ ਰੂਪ ਅੰਦਰ ਰਾਮ ਹੱਸਦਾ ਸੀ।

ਹਥਾਂ ਵਿਚ ਮਾਲਾ ਮਾਲਾ ਵਿਚ ਬਿਰਤੀ, ਬਿਰਤੀ ਵਿਚ ਰੱਬੀ ਲਹਿਰ ਵੱਗ ਰਹੀ ਸੀ।
ਪੈਰ ਜਾਪਦੇ ਪਏ ਸੀ ਪੰਧ ਅੰਦਰ, ਸੁਰਤ ਸਿਦਕ ਰੰਗ ਰੱਤੜੀ ਲੱਗ ਰਹੀ ਸੀ।
ਕਿਲੇ ਪਏ ਵਿਕਾਰਾਂ ਦੇ ਢੱਠਦੇ ਸਨ, ਨਾਮੀ ਤੋਪ ਸਤ ਨਾਮ ਦੀ ਦੱਗ ਰਹੀ ਸੀ।
ਇਰਦ ਗਿਰਦ ਸਨ ਝੁੰਡ ਪਰਵਾਨਿਆਂ ਦੇ, ਵਿੱਚ "ਰਾਮ" ਰੂਪੀ ਜੋਤ ਜਗ ਰਹੀ ਸੀ।
ਪਾਈ ਗੂੰਜ ਚਫੇਰੇ ਸੀ ਭੌਰਿਆਂ ਨੇ, ਮਹਾਰਾਜ ਲਗਦੇ ਵਾਂਙ ਫੁੱਲ ਦੇ ਸਨ।
ਮਾਲਾ ਵਾਂਙ ਸੁਦਰਸ਼ਨ ਦੇ ਚਲਦੀ ਸੀ, ਉਸ ਚੋਂ ਬੰਦਗੀ ਦੇ ਜੌਹਰ ਖੁਲਦੇ ਸਨ।

ਰੰਗ ਰੱਤੜੇ ਏਸ ਵਹੀਰ ਅੰਦਰ, ਝਾਕੀ ਇਕ ਐਸੀ ਨਜ਼ਰ ਆ ਰਹੀ ਸੀ।
ਲਗਨ-ਲੀਨ ਇਕ ਮਾਈਆਂ ਦੀ ਮੰਡਲੀ ਵੀ, ਜਨਮ ਮਰਨ ਦਾ ਪੰਧ ਮੁਕਾ ਰਹੀ ਸੀ।
ਏਹਨਾਂ ਨਾਲ ਇਕ ਸਿੱਖ ਵੀ ਜਾ ਰਿਹਾ ਸੀ, ਜਿਨ੍ਹੂੰ ਸਾਦਗੀ ਸੀਸ ਨਿਵਾ ਰਹੀ ਸੀ।
ਐਪਰ ਓਸ ਦੀ ਤੋਰ "ਮਸਤਾਨਿਆਂ" ਨੂੰ, ਕਿਸੇ ਗੰਧਲੇ ਭਰਮ ਵਿਚ ਪਾ ਰਹੀ ਸੀ।
ਉਨਾਂ ਆਖਿਆ। ਵੇਖ। ਹਰਨਾਮ ਸਿਘਾਂ! ਸਾਡੀ ਹਿਕ ਉਤੇ ਅੱਗ ਬਾਲ ਨਾ ਤੂੰ।
ਹੋਕੇ ਵੱਖਰਾ ਆਪਣਾ ਕੱਟ ਪੈਂਡਾ, ਤੁਰ ਇਸਤਰ੍ਹਾਂ ਬੀਬੀਆਂ ਨਾਲ ਨਾ ਤੂੰ।

ਉਹਨੇ ਆਖਿਆ। ਕਮਲਿਓ! ਰਹੋ ਠੱਪੇ, ਮੇਰੀ ਰਮਜ਼ ਨੂੰ ਤੁਸਾਂ ਨਾ ਲੱਖਿਆ ਏ।
ਮੇਰੀ ਅੱਖ ਦੇ ਵਿੱਚ ਨਹੀਂ ਮੈਲ ਕੋਈ, ਤੁਸਾਂ ਭੁਲ ਅੰਦਰ ਲੱਖਣ ਲੱਖਿਆ ਏ।
ਜਿਥੋਂ ਤੁਸਾਂ ਹੈ ਆਬੇ ਹਿਯਾਤ ਪੀਤਾ, ਮੈਂ ਵੀ ਓਸੇ ਸਰੋਵਰੋਂ ਚੱਖਿਆ ਏ।

ਐਵੇਂ ਮੂਰਖੋ ਸਿਰਾਂ ਤੇ ਚੜ੍ਹ ਗਏ ਓ,! ਤੁਸਾਂ ਕਿਸੇ ਦਾ ਅਦਬ ਨਾ ਰੱਖਿਆ ਏ।
ਨਿਰ ਛਲ ਸਿਖ ਨੇ ਇਸਤਰ੍ਹਾਂ ਰੋਹ ਅੰਦਰ, ਜਦੋਂ ਇਦੇ ਚਾਰ ਸੁਣਾ ਦਿਤੀਆਂ।
ਪਾਰਾ ਚੜ੍ਹ ਗਿਆ ਝਟ ਮਸਤਾਨਿਆਂ ਦਾ, ਉਹਨਾਂ ਪਕੜਕੇ ਖੂਬ ਟਿਕਾ ਦਿੱਤੀਆਂ।

ਬਸ ਫੇਰ ਕੀ ? ਝੱਟ ਸ਼ਕੇਤ ਹੋ ਗਈ, ਵੇਲਾ ਤਾੜਿਆ ਠੀਕ ਬਹਾਨਿਆਂ ਨੇ।
ਕਿਹਾ ਸੂਬਿਆਂ! ਸ਼ਹਿਨਸ਼ਾਹ! ਅੱਤ ਚੁੱਕੀ ਏਨ੍ਹਾਂ ਆਪਦੇ ਮੋਏ ਮਸਤਾਨਿਆਂ ਨੇ।
'ਰੱਬੀ ਜੋਤ' ਜੀ ਸਾੜਿਆ ਦਿੱਲ ਡਾਢਾ ਏਹਨਾਂ ਆਪਦੇ ਪ੍ਰੇਮ ਪਰਵਾਨਿਆਂ ਨੇ।
ਨਹੀਂ ਸਮਝਦੇ, ਕਿਸੇ ਦੀ ਮੰਨਦੇ ਨਹੀਂ, ਲਾਇਆ ਆਪਣਾ ਟਿੱਲ ਹੈ ਦਾਨਿਆਂ ਨੇ।
ਗੱਲ ਕੱਲ ਦੀ ਇਹਨਾਂ ਦਾ ਦੱਲ ਵੇਖੋ ਇਕ ਸਿੱਖ ਇਕੱਲੇ ਤੇ ਟੁੱਟਿਆ ਏ।
ਸਚੇ ਪਾਤਸ਼ਾਹ! ਕੁਝ ਵੀ ਗਲ ਨਹੀਂ ਸੀ, ਉਹ ਨੂੰ ਛੱਲੀਆਂ ਦੇ ਵਾਂਙ ਕੁੱਟਿਆ ਏ।

ਦਰਦ ਪੁੰਜ ਬੋਲੇ ! "ਹੱਛਾ ਫੇਰ ਕੀਏ, ਅਸੀਂ ਅਜ ਹੀ ਲੇਖਾ ਮੁਕਾਦਿਆਂ ਗੇ।
ਸਾਡੇ ਸਿਖ ਨੂੰ ਜਿਨਾਂ ਨੇ ਮਾਰਿਆ ਏ ਅਸੀ ਉਨ੍ਹਾਂ ਨੂੰ ਮਜਾ ਚਖਾਦਿਆਂ ਗੇ।
ਸਾਡੇ ਸੂਬੇ ਤੇ ਵਰ੍ਹੇ, ਜੋ ਗੜੇ ਹੋਕੇ ਅਸੀਂ ਉਹਨੂੰ ਰੰਗ ਵਿਖਾਦਿਆਂ ਗੇ।
ਪਕੇ ਹੋਏ ਹੰਕਾਰੀਆਂ ਸਿੱਟਿਆਂ ਤੇ ਅਸੀ ਡਾਂਗ ਦਾ ਮੀਹ ਵਰਾਦਿਆਂ ਗੇ।"
ਏਨਾ ਆਖਕੇ ਚਲ ਪਏ ਰਮਜ ਅੰਦਰ ਕੌਤਕ ਅਜਬ ਸੰਸਾਰ ਤੇ ਕਰਨ ਵਾਲੇ।
ਭਰਿਆਂ ਉਛਲਿਆਂ ਨੂੰ ਖਾਲੀ ਕਰਨ ਵਾਲੇ ਅਤੇ ਸੱਖਣਿਆਂ ਨੂੰ ਪਲ ਵਿਚ ਭਰਨਵਾਲੇ।

ਓਧਰ ਮਸਤਿਆ ਝੁੰਡ ਮਸਤਾਨਿਆਂ ਦਾ, ਹੈਸੀ ਨੰਗਲੇ ਦੀ ਸੁੰਦਰ ਢਾਬ ਉਤੇ।
ਜਾਪੇ ਖੁਸ਼ੀ ਅਗੰਮੀ ਦੇ ਵਿੱਚ ਖਿੜਿਆ ਭਖਨ ਲਾਲੀਆਂ ਚੇਹਰੇ ਗੁਲਾਬ ਉਤੇ।
ਕੋਈ ਗਾਂਵਦਾ ਸੀ ਕੋਈ ਝੂਮਦਾ ਸੀ, ਕੋਈ ਮਸਤ ਸੀ ਤਾਰ ਰਬਾਬ ਉਤੇ।
ਕੋਈ ਨਾਮ ਅਲੱਖ ਦਾ ਲਿਖ ਰਿਹਾ ਸੀ, ਆਪਣੇ ਦਿਲ ਦੀ ਪਾਕ ਕਿਤਾਬ ਉਤੇ।
ਕਿਸੇ ਆਣਕੇ ਆਖਿਆ ਸੁਣੋ ਸਿਖੋ "ਜਾਣੀ ਜਾਣ" ਨੇ ਆਪ ਵਲ ਆਉਣ ਲੱਗੇ।
ਬਸ ਫੇਰ ਕੀ ਸੀ ਆਕੇ ਰੰਗ ਅੰਦਰ ਨੱਚਣ ਡਹਿ ਪਏ ਘੁੰਮਰਾਂ ਪਾਉਣ ਲੱਗੇ।

ਏਨੇ ਚਿਰ ਨੂੰ ਚੀਨੀ ਸਵਾਰ ਆ ਗਏ ਬੋਲੇ ! "ਉਠਕੇ ਜਾਓ ਖਲੋ ਸਾਰੇ।
ਖ਼ਬਰਦਾਰ ਅਗੇ ਪਿਛੇ ਹੋਵਣਾਂ ਨਾਂ ਜਾਓ ਇਕੋ ਕਤਾਰ ਵਿਚ ਹੋ ਸਾਰੇ।
ਤੌਬਾ ! ਤੁਸਾਂ ਸਤਾਇਆ ਏ ਬੜਾ ਮੈਨੂੰ ਕੰਡੇ ਦਿਤੇ ਜੇ ਮੈਨੂੰ ਚੁਭੋ ਸਾਰੇ।
ਹੋ ਕੇ ਏਕਤਾ ਦੇ ਵੁੱਲ ਖਾਲਸਾ ਜੀ ਫੇਰ ਰਖੋ ਕਿਉਂ ਦੂਈ ਦੀ ਬੋ ਸਾਰੇ।"
ਝੱਟ ਬੰਨ੍ਹ ਲਈ ਪਾਲ ਮਸਤਾਨਿਆਂ ਨੇ ਜਾਣੀ ਜਾਣ ਜੀ ਡਾਂਗ ਵਰਤਾਉਣ ਲਗੇ।
ਜਾਣ ਏਧਰੋਂ ਮਾਰਦੇ ਓਸ ਪਾਸੇ ਅਤੇ ਓਧਰੋਂ ਇਧਰ ਨੂੰ ਆਉਣ ਲਗੇ।
ਮਾਰ ਜਿਉਂ ਜਿਉਂ ਪਵੇ ਮਸਤਾਨਿਆਂ ਨੂੰ, ਤਿਉਂ ਤਿਉਂ ਕਹਿਣ ਰੰਗਣ ਚਾੜ੍ਹ ਜਾਇਓ।
ਖਾਕੇ ਇਕ ਪਾਸੇ ਮੁੜਨ ਦੂਏ ਪਾਸੇ, ਆਖਣ ਇਧਰ ਦੇ ਪਾਪ ਵੀ ਝਾੜ ਜਾਇਓ।

ਮੂੰਹ ਨਾਮ ਨਹੀਂ ਜਪਦਾ ਵਗ੍ਹੋ ਇਸਤੇ, ਅਜ ਇਹਦਾ ਵੀ ਭੰਨ ਬੁਥਾੜ ਜਾਇਓ।
ਹਥ ਸੇਵਾ ਦਾ ਕਦੇ ਨਹੀਂ ਨਾਮ ਲੈਂਦੇ, ਮਾਰ ਗੁੱਟ ਉਤੇ ਕਾੜ ਕਾੜ ਜਾਇਓ।
ਨਿਵਦੇ ਨਹੀਂ ਸਿਰ ਭਰੇ ਹੰਕਾਰ ਦੇ ਇਹ, ਡਾਂਗ ਮਾਰਕੇ ਇਹਨਾਂ ਨੂੰ ਤੋੜ ਜਾਇਓ।
ਸਾਡੇ ਸੀਨਿਆਂ ਵਿਚ ਨਹੀਂ ਦਰਦ ਰਿਹਾ, ਕੋਈ ਦਰਦ ਵਾਲਾ ਕੰਡਾ ਪੋੜ ਜਾਇਓ।

ਲੋਕੀ ਵੇਖਦੇ ਸੀ ਜੇਹੜੇ ਏਹ ਕੌਤਕ, ਪਏ ਮੂੰਹ ਵਿਚ ਉਂਗਲਾਂ ਪਾਂਵਦੇ ਸਨ।
ਨਾਲੇ ਸ਼ਹਿਨਸ਼ਾਹ, ਕੁੱਟਣ ਮਸਤਾਨਿਆਂ ਨੂੰ, ਨਾਲੇ ਦਰਦ ਵਿਚ ਨੈਨ ਵਹਾਂਵਦੇ ਸਨ।
ਅਜਬ ਹਾਲ ਸੀ ਇਧਰ ਮਸਤਾਨਿਆਂ ਦਾ, ਨਾਲੇ ਨਚਦੇ ਸਨ ਨਾਲੇ ਗਾਂਵਦੇ ਸਨ।
ਚੀਨੀ ਵਾਲੇ ਦੇ ਪਿਆਰ ਦੇ ਹੋ ਭੁੱਖੇ, ਸ਼ੁਕਰ ਸ਼ੁਕਰ ਕਰਕੇ ਡਾਂਗਾਂ ਖਾਂਵਦੇ ਸਨ।
ਲਿਆ ਡਾਂਗ ਪਰਸ਼ਾਦ ਸ਼ਰਧਾਲੂਆਂ ਨੇ, ਮਹਾਰਾਜ ਵਰਤਾਕੇ ਚਲੇ ਗਏ।
"ਅੰਨ ਜਲ ਨਾ ਦੇਣਾਂ ਮਸਤਾਨਿਆਂ ਨੂੰ" ਜਾਂਦੀ ਵਾਰ ਫੁਰਮਾਕੇ ਚਲੇ ਗਏ।

ਚਾਰ ਦਿਨ ਹੋ ਗਏ, ਏਸੇ ਹਾਲ ਅੰਦਰ, ਔਪਰ ਭੁੱਖਿਆਂ ਈ ਸਿਦਕੀ ਰੱਜਦੇ ਰਹੇ।
ਏ ਪਰਵਾਹ ਬੇ ਖੌਫ਼ ਬੇਚਿੰਤ ਹੋਕੇ, ਦਿਲੋਂ 'ਰਾਮ ਜੀ' 'ਰਾਮ ਜੀ' ਭਜਦੇ ਰਹੇ।
ਧੂੜੀ ਵਿੱਚ ਲੁਡੰਦੜਦੇ ਸੋਂਹਵਦੇ ਰਹੇ, ਬਿਨਾਂ ਸੋਹਜ ਸ਼ਿਗਾਰ ਤੋਂ ਸਜਦੇ ਰਹੇ।
ਉਨ੍ਹਾਂ ਹਸਦਿਆਂ ਪ੍ਰੇਮ ਦੀ ਕੈਦ ਕੱਟੀ, ਕਾਇਮ ਫੈਸਲੇ ਦਿਨਾਂ ਦੇ ਜੱਜਦੇ ਰਹੇ।
ਏਧਰ ਰੰਗ ਸੀ ਏਹ ਮਸਤਾਨਿਆਂ ਦਾ, ਪਿਆ ਪੇਟ ਅੰਦਰ ਭੋਰਾ ਅੰਨ ਦਾ ਨਹੀਂ।
ਓਧਰ, ਕਹੇ ਜੇ ਕੋਈ ਕੁਝ ਛਕੋ ਪ੍ਰਭ ਜੀ !, ਆਖਣ ਮਨ ਕੁਝ ਖਾਣ ਨੂੰ ਮੰਨਦਾ ਨਹੀਂ,

ਪੁਛੇ ਕੋਈ ਤਾਂ ਪਾਤਸ਼ਾਹ ਤੜਫ਼ ਆਖਣ, ਮੈਨੂੰ ਗੱਲਾਂ ਵੀ ਲਗਦੀਆਂ ਤੱਤੀਆਂ ਨੇ।
ਮੈਥੋਂ ਨਹੀਂ ਕੁਈ, ਸੱਜਣੋਂ ! ਗੱਲ ਹੁੰਦੀ, ਮੇਰੇ ਗਲ ਅੰਦਰ ਪਈਆਂ ਪੱਤੀਆਂ ਨੇ।
ਮੇਰੀ ਅਖ ਅੰਦਰ ਵਸੇ ਦਰਦ ਕੋਈ, ਇਕੇ ਤੁਲਦੀਆਂ ਸਿਦਕ ਦੀਆਂ ਰੱਤੀਆਂ ਨੇ।
ਉਹਨਾਂ ਹਥ ਹੈ ਸਜਣੋਂ ਡੋਰ ਮੇਰੀ, ਪ੍ਰੇਮ ਪੂਣੀਆਂ ਜਿਨ੍ਹਾਂ ਨੇ ਕੱਤੀਆਂ ਨੇ।
ਏਸ ਰਮਜ ਤੋਂ ਕਿਸੇ ਨੇ ਸਮਝ ਲੀਤਾ, ਇਹ ਤਾਂ ਪਲ ਰਹੀ ਪ੍ਰੀਤ ਪਰਵਾਨਿਆਂ ਦੀ।
ਤਦ ਤਕ ਭੁੱਖ ਮਹਾਰਾਜ ਨੂੰ ਲਗਣੀ ਨਹੀਂ, ਜਦ ਤਕ ਮਿਟੇ ਨ ਭੁੱਖ ਮਸਤਾਨਿਆਂ ਦੀ।

ਆਖਰ ਰੋ ਕੇ ਕਿਹਾ ਇਕ ਲਾਡਲੇ ਨੇ, ਜਾਣੀ ਜਾਣ ਨੇ ਅਰਜ ਮਨਜ਼ੂਰ ਕੀਤੀ।
ਕਿਹਾ ਪਹਿਲੇ ਛਕਾਉ ਮਸਤਾਨਿਆਂ ਨੂੰ, ਸਿੱਖੀ ਜਿਨ੍ਹਾਂ ਨੇ ਹੈ ਨੂਰੋ ਨੂਰ ਕੀਤੀ।
ਸਿਦਕੀ ਇਸਤਰਾਂ ਸਿਦਕ ਵਿਚ ਵਸਦੇ ਨੇ, ਉਨ੍ਹਾਂ ਪੰਥ ਵਿਚ ਗਲ ਮਸ਼ਹੂਰ ਕੀਤੀ।
ਰਹਿ ਕੇ ਭੁਖਿਆਂ, ਉਨ੍ਹਾਂ ਨੇ ਹੁਕਮ ਅੰਦਰ, ਮੇਰੀ ਭੁਖ ਹੈ ਸਜਣੋ ਦੂਰ ਕੀਤੀ।
'ਤੀਰ' ਇਹ ਹੈ ਪਿਆਰ ਦੀ ਉਚ ਝਾਕੀ, ਲੇਸ ਏਸ ਵਿਚ ਦੁਨੀਆਂ ਦੇ ਰੰਗ ਦੀ ਨਹੀਂ।
ਸਿਖ ਅੰਨ ਦੇ ਬਿਨਾਂ ਜੇ ਰਹੇ ਭੁੱਖਾ ਬੁਰਕੀ ਸਤਿਗੁਰੂ ਦੇ ਮੂੰਹੋਂ ਲੰਘਦੀ ਨਹੀਂ।

# ਚੀਨੀ ਵਾਲੇ ਸਤਿਗੁਰ ਦਾ ਦਰਬਾਰ

(ਲਾਲਾ ਧਨੀ ਰਾਮ ਜੀ "ਚਾਤ੍ਰਿਕ" ਪ੍ਰਧਾਨ ਪੰਜਾਬੀ ਸਭਾ ਅੰਮ੍ਰਿਤਸਰ)

ਆ ਜੀਆ! ਨੂਰ-ਇਲਾਹੀ ਦਾ, ਤੈਨੂੰ ਝਲਕਾਰਾ ਪਾ ਦੇਵਾਂ,
ਇਕ ਧਰਮ-ਸ਼ਮਾ-ਪਰਵਾਨੇ ਦੇ ਹਿਰਦੇ ਦੀ ਲੋ ਲਿਸ਼ਕਾ ਦੇਵਾਂ,
ਇਕ ਰੱਬੀ ਰਾਹ ਵਿਚ ਵਿਕੀ ਹੋਈ ਜਿੰਦੜੀ ਤੋਂ ਘੋਲ ਘੁਮਾ ਦੇਵਾਂ,
ਆਕਾਸ਼ੀਂ ਉਡਦੇ ਪੰਛੀ ਦੇ ਪਿੰਜਰੇ ਦਾ ਰਾਗ ਸੁਣਾ ਦੇਵਾਂ।
ਪਿੰਜਰੇ ਵਿਚ ਪੈਕੇ ਆਜ਼ਾਦੀ ਦੀ ਤੜਪ ਨਾਲ ਤੜਪਾ ਦੇਵਾਂ।
ਜਿਉਂਦੀ ਜਿੰਦ ਮਰਨ ਵਿਖਾ ਦੇਵਾਂ, ਤੇ ਮਰਕੇ ਜੀਉਣ ਸਿਖਾ ਦੇਵਾਂ।

ਇਕ ਨਿਰਮਲ ਤੇ ਨਿਰਵੈਰ ਰੂਹ, ਦੁਨੀਆਂ ਜਿਸ ਨੂੰ ਦਰਕਾਰ ਨਹੀਂ,
ਐਸ਼੍ਵਰਜ ਰੋਲ ਕੇ ਪੈਰਾਂ ਵਿਚ, ਭੋਗਾਂ ਨੂੰ ਕਰਦੀ ਪਿਆਰ ਨਹੀਂ,
ਕੋਈ ਰਾਜ ਨਹੀਂ, ਕੋਈ ਸਾਜ ਨਹੀਂ, ਕੋਈ ਦੌਲਤ ਦੇ ਅੰਬਾਰ ਨਹੀਂ,
ਕੋਈ ਮੋਢੇ ਤੇ ਬੰਦੂਕ ਨਹੀਂ, ਕੋਈ ਹੱਥਾਂ ਵਿਚ ਤਲਵਾਰ ਨਹੀਂ।
ਦੁਖੀਆਂ ਦੇ ਦੁਖ ਵਿਚ ਘੁਲ ਘੁਲ ਕੇ, ਉਹ ਸ਼ਮਾਂ ਛਮਾ-ਛਮ ਰੋਂਦੀ
ਮੋਈਆਂ ਲੋਥਾਂ ਹੂਣ ਹੂਣ ਕੇ, ਮੂੰਹ ਵਿਚ ਪਾਣੀ ਚੋਂਦੀ।

ਬੇਜਾਨ ਤੰਬੂਰਾ ਗਲ ਲਾ ਕੇ, ਗੁਰ-ਮੰਤ੍ਰ ਨਾਲ ਗਰਮਾਂਦੀ ਹੈ,
ਸ੍ਰੈਮਾਨ ਅਣਖ ਦੀਆਂ ਤਰਬਾਂ ਨੂੰ, ਹਰਕਤ ਦੇ ਕੇ ਤੜਪਾਂਦੀ ਹੈ,
ਇਕ ਰਾਗ ਇਲਾਹੀ ਛਿੜਦਾ ਹੈ ਤੇ ਸੁਰਤ ਵਜਦ ਵਿਚ ਆਂਦੀ ਹੈ,
ਮੁਰਦਾ ਰੂਹਾਂ ਦੇ ਸੀਨੇ ਵਿਚ, ਇਕ ਜੋਤ ਜਿਹੀ ਜਗ ਜਾਂਦੀ ਹੈ।
ਅਰਸ਼ਾਂ ਦੇ ਬੂਹੇ ਖੁਲਦੇ ਨੇ, ਦਰਬਾਰ ਸਰੂਰ ਲਗਾਂਦਾ ਹੈ
ਚੀਨੀ ਤੇ ਚੜ੍ਹ ਕੇ ਚਾਰ ਚੱਕ, ਸੰਸਾਰ ਜਗਾਇਆ ਜਾਂਦਾ ਹੈ।

ਇਸ ਖਿੜੀ ਪ੍ਰੇਮ ਫੁਲਵਾੜੀ ਤੋਂ, ਆ ਦਿਲ। ਕੁਝ ਮਹਿਕ ਉਠਾ ਲਈਏ,
ਇਸ ਗੂੜ੍ਹੇ ਰੰਗ ਮਜੀਠੀ ਚੋਂ, ਚੋਲੇ ਨੂੰ ਡੋਬਾ ਲਾ ਲਈਏ,
ਇਸ ਮੁਫਤੀ ਨਾਮ ਖਜ਼ਾਨੇ ਚੋਂ, ਕੁਝ ਅਪਣਾ ਆਪ ਬਣਾ ਲਈਏ,
ਦੁਨੀਆਂ ਦੀ ਮਾਰਾ ਮਾਰੀ ਤੋਂ, ਲਾਂਭੇ ਕੰਨੀ ਖਿਸਕਾ ਲਈਏ।
ਜਿਸ ਸ੍ਵਾਂਤ ਬੂੰਦ ਦਾ "ਚਾਤ੍ਰਿਕ" ਤੂੰ, ਉਹ ਪ੍ਰੇਮ ਵਹਿਣ ਵਿਚ ਵਸਦੀ ਏ
ਜੋ ਦੁਖਾਂ ਵਿਚ ਭੀ ਹਸਦੀ ਹੈ, ਜੋ ਮਰਕੇ ਜੀਉਣਾ ਦਸਦੀ ਏ।

# 'ਚੀਨੀ ਦੀ ਸਵਾਰੀ ਹੈ'

(ਕਵਿਕੁਲ ਰਤਨ ਲਾਲਾ ਧਨੀ ਰਾਮ ਜੀ ਚਾਤ੍ਰਿਕ
ਜਨਰਲ ਸਕੱਤਰ ਸੈਂਟਰਲ ਪੰਜਾਬੀ ਸਭਾ, ਅੰਮ੍ਰਿਤਸਰ)

ਦੁੱਖਾਂ ਵਿਚ ਵੇੜ੍ਹਿਆ ਜੀਆ! ਗ਼ਮਾਂ ਦਿਆ ਗਾਲਿਆ, ਜੀਆ!
ਭਰਮ ਦੇ ਜਾਲ ਵਿਚ ਫਸਿਆ! ਵਿਸ਼ੇ ਦਿਆ ਜਾਲਿਆ, ਜੀਆ!
ਕੁਕਰਮਾਂ ਦੀ ਢਹੇ ਚੜ੍ਹਿਆ! ਰਿਦੇ ਦਿਆ ਕਾਲਿਆ, ਜੀਆ!
ਅਮੋਲਕ ਜਨਮ ਗ਼ਫਲਤ ਵਿਚ ਗੁਆਉਣ ਵਾਲਿਆ, ਜੀਆ!
ਸੁਦਾਈਆ! ਹੋਸ਼ ਕਰ ਕੋਈ, ਗ਼ਜ਼ਬ ਕੀ ਢਾ ਰਿਹਾ ਹੈਂ ਤੂੰ।
ਏ ਰਸਤਾ ਹੈ ਤਬਾਹੀ ਦਾ, ਜਿਧਰ ਨੂੰ ਜਾ ਰਿਹਾ ਹੈਂ ਤੂੰ।
ਨਿਕਲ ਕੇ ਉਲਝਣਾਂ ਵਿੱਚੋਂ, ਉਰੇ ਆਜਾ, ਦਨਾਈ ਕਰ।
ਨ ਗਲ ਜਾ ਅੰਦਰੋ ਅੰਦਰ, ਦੁੱਖਾਂ ਦੀ ਕੁਝ ਦਵਾਈ ਕਰ।
ਕਿਸੇ ਮੁਰਸ਼ਦ ਦੇ ਚਰਨੀਂ ਪੈਕੇ, ਹਿਰਦੇ ਦੀ ਸਫ਼ਾਈ ਕਰ।
ਸਮਾਂ ਬੇਅਰਥ ਜਾਂਦਾ ਹੈ, ਸ਼ਤਾਬੀ ਨਾਲ ਧਾਈ ਕਰ।
ਭਰੋਸਾ ਕੀ ਸੁਆਸਾਂ ਦਾ, ਜੋ ਬਣਦਾ ਹੈ, ਬਣਾ ਛੇਤੀ,
ਹਨੇਰੀ ਕੋਠੜੀ ਅੰਦਰ, ਕੋਈ ਦੀਵਾ ਜਗਾ ਛੇਤੀ।
ਨਿਗਹ ਕਰ, ਦੇਖ! ਅਰਸ਼ਾਂ ਨੇ ਕਿਹੀ ਸੂਰਤ ਨਿਖਾਰੀ ਹੈ।
ਜਗਾਂਦਾ ਜਿੰਦ ਨੂੰ ਕੋਈ ਸਚਾਈ ਦਾ ਪੁਜਾਰੀ ਹੈ।
ਸ਼ਹਾਨਾ ਚਤ੍ਰਤ, ਨਿਰਮਲ ਜੋਤ, ਚੀਨੀ ਦੀ ਸਵਾਰੀ ਹੈ।
ਏ ਸਤਿਗੁਰ ਰਾਮ ਹਰਿ ਹੈ ਜਿਨ ਧਰਮ ਤੋਂ ਜਾਨ ਵਾਰੀ ਹੈ।
ਜਿਨ੍ਹੇ ਅਨਿਆਇ ਦੇ ਸਭ ਵਾਰ ਛਾਤੀ ਤੇ ਸੰਭਾਲੇ ਸਨ।
ਚੁਭਾ ਕੇ ਆਪ ਕੰਡੇ, ਫੁੱਲ ਦੁਨੀਆਂ ਵਲ ਉਛਾਲੇ ਸਨ।
ਓ ਰੱਬੀ ਰੂਹ ਉਪਕਾਰੀ, ਸੁਨੇਹਾ ਦੇਣ ਆਈ ਹੈ।
ਓ ਭਰ ਭਰ ਝੋਲੀਆਂ, ਬਰਕਤ ਤੇਰੀ ਖਾਤਰ ਲਿਆਈ ਹੈ।
ਖਲੀ ਕਰ ਕਰ ਕ੍ਰਿਪਾ ਦੀ ਬਾਂਹ, ਦੇਂਦੀ ਇਹ ਦੁਹਾਈ ਹੈ।
ਕਿ "ਜਿਸਨੇ ਜ਼ਿੰਦਗੀ ਪਾਈ, ਗੁਆ ਕੇ ਜਿੰਦ ਪਾਈ ਹੈ।"
ਕਲੀ ਜੀਵਨ ਮਿਟਾਂਦੀ ਹੈ, ਤਾਂ ਫੁਲ ਦਾ ਨਾਂਮ ਪਾਂਦੀ ਹੈ।

ਜੇ ਤਾਰੇ ਮਰਕੇ ਦਸਦੇ ਹਨ, ਤਾਂ ਕੁਦਰਤ ਦਿਨ ਚੜ੍ਹਾਂਦੀ ਹੈ।
ਓ ਨਿਰਮਲ ਜੋਤ ਕਹਿੰਦੀ ਹੈ, ਕਿ ਹਰ ਦਮ ਹਰਿ ਧਿਆਇਆ ਕਰ।
ਧਰਮ ਦੀ ਕਿਰਤ ਕਰਿਆ ਕਰ, ਤੇ ਉਸ ਨੂੰ ਵੰਡ ਖਾਇਆ ਕਰ।
ਸਭਸ ਵਿਚ ਰੱਬ ਵਸਦਾ ਜਾਣ ਕੇ, ਦਿਲ ਨਾ ਦੁਖਾਇਆ ਕਰ।
ਭਲੇ ਲੋਕਾਂ ਨੂੰ ਮਿਲਿਆ ਕਰ, ਬੁਰੇ ਪਾਸੇ ਨ ਜਾਇਆ ਕਰ।
ਦੂਹਰਫ਼ੀ ਗੱਲ ਸੁਖ ਦੀ ਜੜ੍ਹ, ਗਰੀਬੀ ਤੇ ਸਚਾਈ ਹੈ।
ਜੇ ਤੀਜੀ ਗੱਲ ਭੀ ਪੁਛੋਂ ਤਾਂ ਉਹ ਦਿਲ ਦੀ ਸਫ਼ਾਈ ਹੈ।

# ਮੈਨੂੰ ਆ ਮਿਲ ਚੀਨੀ ਵਾਲਿਆ

(ਸ੍ਰੀ ਮਾਨ ਲਾਲਾ ਧਨੀ ਰਾਮ ਜੀ 'ਚਾਤ੍ਰਿਕ' ਅੰਮ੍ਰਿਤਸਰ)

ਅਜ ਨਿਖਰੀ ਸ਼ਾਨ ਬਹਾਰ ਦੀ, ਖਿੜ ਪਈ ਕੁਦਰਤ ਕਰਤਾਰ ਦੀ।
ਅੱਖ ਪੱਟੀ ਸੁਤੀਆਂ ਡਾਲੀਆਂ, ਫੁਲ ਪਤਰਾਂ ਟੀਪਾਂ ਢਾਲੀਆਂ।
ਕਲੀਆਂ ਨੇ ਵੇਸ ਵਟਾਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ।
ਮੈਂ ਤੜਫਾਂ ਤੇਰੇ ਦਿਦਾਰ ਨੂੰ, ਤੇਰੇ ਰਹਿਮਤ ਭਰੇ ਪਿਆਰ ਨੂੰ,
ਇਕ ਨੀਝ ਪਿਰਮ ਦੀ ਮਾਰ ਜਾ, ਮੇਰੇ ਵਿਗੜੇ ਕਾਜ ਸੁਆਰ ਜਾ,
ਮੈਨੂੰ ਗਮਾਂ ਹਿਜ਼ਰ ਦਿਆਂ ਖਾ ਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ,
ਤੂੰ ਵਸਨਾ ਏਂ ਦੇਸ ਦੁਰਾਡੜੇ, ਘਰ ਪਿਆ ਹਨੇਰਾ ਸਾਡੜੇ,
ਚੌਤਰਫੀਂ ਖਿਲਰੇ ਜਾਲ ਨੇਂ, ਵਿਸਰ ਗਏ ਸਾਰੇ ਤਾਲ ਨੇਂ,
ਮੈਨੂੰ ਮਾਇਆ ਨੇ ਭਰਮਾ ਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ,
ਤੇਰੀ ਸੁਹਣੀ ਸ਼ੁਘੜ ਨੁਹਾਰ ਨੂੰ, ਤੇਰੇ ਸ਼ਾਂਤ ਭਰੇ ਦਰਬਾਰ ਨੂੰ,
ਕਦੀ ਕੁਦਰਤ ਫੇਰ ਵਿਖਾਇ ਗੀ, ਤੇਰੇ ਚਰਨਾਂ ਨੂੰ ਪਰਸਾਇ ਗੀ,
ਰਾਹ ਤਕ ਦਿਆਂ ਜੁਗੜਾ ਗਾਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ,
ਤੇਨੂੰ ਹੇਣ ਤ੍ਰਫੀਕਾਂ ਸਾਰੀਆਂ, ਕਿਉਂ ਸੰਗਤਾਂ ਮਨੋਂ ਵਿਸਾਰੀਆਂ ?
ਉਹਲਾ ਕਿਉਂ ਨਹੀਂ ਹਟਾਉਂਦਾ ? ਵਾਗਾਂ ਕਿਉਂ ਨਹੀਂ ਭੁਆਉਂਦਾ ?
ਬਹੁ ਤੇਰਾ ਹਸ਼ਰ ਵਿਖਾ ਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ,
ਤੂੰ ਜੀਵਨ ਮੇਰੀ ਜਾਨ ਦਾ, ਤੂੰ ਰਾਖਾ ਮੇਰੀ ਆਨ ਦਾ,
ਤੂੰ ਰਹਿਬਰ ਏਸ ਜਹਾਨ ਦਾ, ਤੂੰ ਹਾਦੀ ਓਸ ਜਹਾਨ ਦਾ,
ਮੈਂ ਤੇਰਾ ਦਵਾਰ ਤਕਾ ਲਿਆ,
ਮੈਨੂੰ ਆ ਮਿਲ ਚੀਨੀ ਵਾਲਿਆ।

# ਪ੍ਰੇਮ ਬਸੰਤ

ਰਾਮ - ਭੀਮ ਤਾਲ ੩

(ਸ੍ਰੀ ਮਾਨ ਲਾਲਾ ਧਨੀਰਾਮ ਜੀ "ਚਾਤ੍ਰਿਕ" ਕਰਤਾ ਚੰਦਨ ਵਾੜੀ ਅੰਮ੍ਰਿਤਸਰ)

ਦਿਲ ਵੇ ਉਠ ਪ੍ਰੇਮ ਕਮਾ ਲਈਏ, ਇਕ ਵਖਰੀ ਕੁਟੀਆਂ ਪਾ ਲਈਏ
ਇਸ ਉਜੜੇ ਹੋਏ ਮੰਦਰ ਵਿਚ, ਕੋਈ ਜੀਵਨ ਜੋਤ ਜਗਾ ਲਈਏ।੧।

ਮੋਹ ਮਾਇਆ ਵਿਚ ਕੀ ਪਾਇਆ ਈ, ਦਿਲ ਦੁਨੀਆਂ ਤੇ ਭਰਮਾਇਆ ਈ
ਛਡ ਏਸ, ਮੁਸਾਫਰ ਖਾਨੇ ਨੂੰ, ਕੋਈ ਨਵਾਂ ਜਹਾਨ ਵਸਾ ਲਈਏ।੨।

ਤੂੰ ਮੋਤੀ ਹੈਂ ਜਿਸ ਮਾਲਾ ਦਾ, ਚੰਗਿਆੜਾ ਹੈਂ ਜਿਸ ਜ੍ਵਾਲਾ ਦਾ
ਚਲ ਵਸੀਏ ਓਸ ਸਮੁੰਦਰ ਵਿਚ, ਕਤਰੇ ਦੀ ਜੂਨ ਵਟਾ ਲਈਏ।੩।

ਇਕ ਰਹਿਬਰ ਅਰਸ਼ ਮੁਨਾਰੇ ਨੂੰ, ਇਕ ਰੋਸ਼ਨ ਪ੍ਰੇਮ ਸਤਾਰੇ ਨੂੰ
ਚੀਨੀ ਤੇ ਚੜ੍ਹੇ ਪਿਆਰੇ ਨੂੰ, ਹੁਣ ਮਹਿਰਮ ਹਾਲ ਬਣਾ ਲਈਏ।੪।

ਜਿਸ ਛੋਹੀ ਧਰਮ ਉਸਾਰੀ ਸੀ, ਜਿਸ ਮਨ ਦੀ ਮੈਲ ਉਤਾਰੀ ਸੀ,
ਜਿਨ ਪ੍ਰੇਮ ਸੁਗੰਧ ਖਿਲਾਰੀ ਸੀ, ਉਸ ਦਾ ਸ਼ੁਕਰਾਨਾ ਗਾ ਲਈਏ।੫।

ਆ ਸਤਿਗੁਰ ਰਾਮ ਹਰੀ ਆ ਜਾ, ਬਰਬਾਦ ਪਈ ਨਗਰੀ ਆ ਜਾ,
ਮੀਂਹ ਪਾ ਜਾ ਤਪਦੇ ਮਾਰੂ ਵਿਚ, ਅਸੀਂ ਸੁਕਦਾ ਬਾਗ਼ ਬਚਾ ਲਈਏ।੬।

ਅਸਾਂ ਬੂਹੇ ਬਿਗਾਨੇ ਤਕ ਤਕ ਕੇ, ਛਡ ਅੰਮ੍ਰਿਤ ਮਹੁਰਾ ਫਕ ਫਕ ਕੇ,
ਰਹੁ ਰੀਤ ਭੁੱਲਾ ਪਰਵਾਨੇ ਦੀ, ਬਾਣੇ ਦੀ ਸ਼ਾਨ ਗੁਆ ਲਈ ਏ।੭.

ਓਹੋ ਪ੍ਰੇਮ ਗਲੀ ਦਿਖਲਾ ਆ ਕੇ, ਮਰ ਕੇ ਜੀਊਣਾ ਸਿਖਲਾ ਆ ਕੇ,
ਕੋਈ ਰੰਗ ਚਲੂਲਾ ਲਾ ਆ ਕੇ, ਅਸੀ ਡੁਬਦੀ ਨਾਉ ਤੁਰਾ ਲਈਏ।੮।

ਅਰਸ਼ਾਂ ਤੋਂ ਉਤਰੇ ਨੂਰ ਤੇਰਾ, ਸੰਗਤਾਂ ਵਿਚ ਹੋਏ ਜਹੂਰ ਤੇਰਾ,
ਅਖੀਆਂ ਵਿਚ ਪ੍ਰੇਮ ਸਰੂਰ ਤੇਰਾ, ਅਸੀ ਨਾਮ ਬਸੰਤ ਮਨਾ ਲਈਏ।

# ਬਸੰਤ

(ਸ੍ਰੀਮਾਨ ਗਿਆਨੀ ਗੁਰਮੁਖ ਸਿੰਘ ਜੀ "ਮੁਸਾਫਰ")

(ਸਾਬਕਾ ਮੁਖ ਮੰਤਰੀ ਪੰਜਾਬ)

ਰੁਤ ਬਸੰਤ ਨਵਾਂ ਰਸ ਪਾਇਆ ਹਰ ਬੂਟੇ ਹਰ ਡਾਲੀ।
ਹਰ ਸ਼ੈ ਦੇ ਵਿਚ ਜੀਵਨ ਖੇੜਾ ਹਰ ਸ਼ੈ ਦੇ ਵਿਚ ਲਾਲੀ।
ਕਲੀਆਂ ਹਸੀਆਂ ਗੁੰਚੇ ਮਹਿਕੇ ਮੌਲੇ ਜੰਗਲ ਬੇਲੇ।
ਇਕ ਸੁਕੇ ਉਹ ਰਹੇ ਅਭਾਗੇ ਜੜ ਨਾ ਜਿਨ੍ਹਾਂ ਸੰਭਾਲੀ।

# ਸੰਮਤ 1972 ਦੀ ਬਸੰਤ

(ਪ੍ਰਸਿੱਧ ਅਕਾਲੀ ਨੇਤਾ ਸ੍ਰਦਾਰ ਗਿਆਨੀ ਗੁਰਮੁਖ ਸਿੰਘ ਜੀ 'ਮੁਸਾਫਰ'
ਜਥੇਦਾਰ ਅਕਾਲ ਤਖਤ, ਸ੍ਰੀ ਅੰਮ੍ਰਿਤਸਰ)

ਖੁਲੇ ਮੁਖ ਗੁੰਚਿਆਂ ਦੇ ਮੈਹਕ ਨੇ ਮੈਹਕਾਏ ਬਾਗ,
ਪੱਤਿਆਂ ਤੇ ਫੁੱਲਾਂ ਪਤ ਝਾਲੀ ਦੀ ਬਨਾਈ ਏ।
ਪੌਣ ਦੇ ਹਿਲੌਰੇ ਨਾਲ ਪੱਤਿਆਂ ਆਨੰਦ ਵਿਚ,
ਖੁਸ਼ੀਆਂ ਦੀ ਤਾਲੀ ਨਾਲ ਖੁਸ਼ੀ ਦੇ ਬਜਾਈ ਏ।
ਆਉ ਗਾਉ ਹਸੋ ਵਸੋ ਰਸੋ ਫੇਰ ਫੂਲਾਂ ਸੰਗ,
ਭੌਰਾਂ ਨੂੰ ਥੇ ਤਾਰ ਤਾਰ ਮੈਹਕ ਨੇ ਪਹੁਚਾਈ ਏ।
ਬਸੰਤ ਨਾਲ ਮੇਲ ਤੇ ਬਸੰਤ ਨਾਲ ਖੁਸ਼ੀਆਂ,
ਬਸੰਤ ਆਈ ਬੁਲ ਬੁਲਾਂ ਨੇ ਲਾਈ ਚੋਹ ਚਹਾਈ ਏ।
ਏਸੇ, ਉਤਸ਼ਾਹ ਵਿਚ ਖੁਸ਼ੀ ਦੇ ਉਮਾਹ ਵਿਚ,
ਨਵੀਂ ਹੀ ਪੁਸ਼ਾਕ ਫੁਲਵਾੜੀ ਨੇ ਵਟਾਈ ਏ।
ਨਵੇਂ ਰੰਗ ਨਵੇਂ ਢੰਗ ਨਵੀਆਂ ਉਮੰਗਾਂ ਨਾਲ,
ਮਾਨੋਂ ਮੁੜ ਮੁਰਦਿਆਂ ਚ ਨਵੀਂ ਜਾਨ ਆਈ ਏ।
ਰੁਤ ਵਾਲੇ ਰਸ ਨੇ ਰਸਾਏ ਮਨ ਰਸੀਆਂ ਦੇ,
ਵੈਸੇ ਵੀ ਬਸੰਤ ਰਾਣੀ ਰੁਤਾਂ ਦੀ ਸਦਾਈ ਏ।
ਐਦਕਾਂ ਬਸੰਤ ਖਾਸ ਨਾਮ ਨਾਲ ਸੋਭਦੀ ਏ,
'ਰਾਮ' ਨਾਮ ਨਾਲ ਸੋਭਾ ਏਸ ਦੀ ਸਵਾਈ ਏ।
ਆਈ ਮਨ ਭਾਈ ਸੋਹਣੀ ਪੰਚਮੀ ਬਸੰਤ ਵਾਲੀ,
ਖੁਸ਼ੀ ਭਰੀ ਸੋ ਨਾਲ ਆਪਣੇ ਲਿਆਈ ਏ।
ਪੰਚਮੀ ਦੇ ਦਿਨ ਪੈਦਾ ਹੋਏ ਬਾਬਾ ਰਾਮ ਸਿੰਘ,
ਨਾਮ ਦੇ ਪਿਆਰੇ ਰੁਚੀ ਨਾਮ ਵਨੀਂ ਲਾਈ ਏ।
ਨਾਮ ਰਸ ਰੰਗੇ ਪਿਆਰੇ ਪ੍ਰੀਤਮ ਦੀ ਯਾਦ ਵਿਚ,
ਨਾਮ ਦੇ ਭਰੋਸੇ ਧਿਰ ਨਾਮ ਤੇ ਧਰਾਈ ਏ।
ਵਖੋ ਵਖ ਥਾਵਾਂ ਤੇ ਸਕੀਮ ਥੰਨ ਸੂਬਿਆਂ ਦੀ,
ਜੋਸ਼ ਭਰੀ ਲੈਹਰ ਪ੍ਰਚਾਰ ਦੀ ਚਲਾਈ ਏ।

ਸੇਵਾ ਅਤੇ ਸਾਦਗੀ ਸੁਦੇਸ਼ੀ ਸੰਗ ਪਿਆਰ ਦੱਸ,
ਦੇਸ਼ ਦੇ ਪ੍ਰੇਮ ਵਾਲੀ ਸਿਖਿਆ ਸਿਖਾਈ ਏ।
ਨਾਮ ਦੇ ਦੀਵਾਨੇ ਨਾਮਧਾਰੀ ਮਸਤਾਨੇ ਥੀਰਾਂ,
ਤੋਪਾਂ ਅਗੇ ਡਾਹੀ ਜਿੰਦ ਆਪਣੀ ਘੁਮਾਈ ਏ।
ਬੂਟਿਆਂ ਤੇ ਫੂਲਾਂ ਵਿਚ ਰੁਤ ਨੇ ਰਿਸਾਈ ਰਸ,
ਮਨਾਂ ਵਿਚ ਰਸ ਰਾਮ ਨਾਮ ਨੇ ਰਿਸਾਈ ਏ।
ਸ਼ਰਧਾ ਦੇ ਨਾਲ ਜਾਂਦਾ ਝੁਕ ਸੀਸ ਯਾਦ ਵਿਚ,
ਨਾਮ ਦੀ ਕਮਾਈ ਸਾਰੀ ਨਾਮ ਦੀ ਕਮਾਈ ਏ।

## ਬਸੰਤ

(ਚੀਨੀ ਵਾਲੇ ਪਾਤਿਸ਼ਾਹ ਕੀ ਆਮਦ)

(ਵਲੋਂ ਸ੍ਰੀ ਮਾਨ ਸ੍ਰ. ਬਲਵੰਤ ਸਿੰਘ ਜੀ ਗਜਰਾਜ)

ਖਿੜੀ ਮਹਿਕਾਰ ਫੂਲੇ ਬਨ ਔ ਬਨਾਸਪਤੀ,
ਫੂਲ ਫੂਲ ਫੂਲਨ ਪੈ ਜੋਬਨ ਝੁਲਾਰੇ ਦੇਤ॥
ਖਾਤ ਹਜਕੋਲੇ ਐਸੇ ਪਵਨ ਝਕੋਲੇ ਫੂਲ,
ਰੋਲੇ ਦੇਤ ਧਰਤੀ ਪੈ ਮਸਤੀ ਉਤਾਰੇ ਦੇਤ॥
ਮੌਲੀ ਹੈ ਬਸੰਤ ਰੁਤਿ ਅਜਬ ਅਜੀਬ ਆਜ,
ਰੁੰਡ ਮੁੰਡ ਜੰਗਲ ਕੇ ਜੰਗਲ ਸੰਗਾਰੇ ਦੇਤ॥
ਆਮਦ ਹੈ ਚੀਨੀ ਵਾਲੇ ਪਾਤਿਸ਼ਾਹ ਕੀ 'ਗਜਰਾਜ'
ਲੋਕ ਪ੍ਰਲੋਕ ਜੈਕਾਰੇ ਪੈ ਜੈਕਾਰੇ ਦੇਤ॥
ਹਰੇ ਭਰੇ ਕੇਸਰੀ ਪੋਸ਼ਾਕੇ ਕਰ ਰੰਗਾ ਰੰਗ,
ਉਜੜੇ ਉਜਾੜ ਬਾਗ ਬਾੜੀ ਸਭ ਟਹਿਕੇ॥
ਮਸਤ ਮਤਵਾਲੇ ਭੌਰ ਗਾਵਤ ਬਸੰਤ ਰਾਗ,
ਕਲੀ ਕਲੀ ਫੂਲ ਫੂਲ ਡਾਲੀ ਡਾਲੀ ਬਹਿਕੇ॥
ਸੀਤਲ ਸੁਗੰਧ ਭਰੀ ਹਵਾ ਕੇ ਹੰਡੋਲੇ ਚੜ,
ਜਾਂਹਾਂ ਕਾਂਹਾਂ ਦੇਖੀਏ ਬਸੰਤ ਰੁਤਿ ਮਹਿਕੇ॥
ਆਮਦ ਹੈ ਚੀਨੀ ਵਾਲੇ ਪਾਤਸ਼ਾਹ ਕੀ 'ਗਜਰਾਜ'
ਖਿਜਾਂ ਕੋ ਸੰਘਾਰ ਦਿਨੋਂ ਕੁਦਰਤ ਨੇ ਕਹਿਕੇ॥
ਗਿਰਵਰ ਸੇ ਗਿਰੀ ਗੋਰੀ ਲਟਕ ਮਟਕ ਹਿਮਾ,
ਸੁੰਦ੍ਰ ਛਬੀਲੀ ਨਦ ਨਾਲਿਓਂ ਮੇ ਛਲਕੇ॥
ਮਾਰੂ ਥਲ ਅਥਲ ਪਥਲ ਕਰ ਦਿਨੇ ਸਭਿ,
ਭੰਰ ਦੀਨੇ ਤਾਲ ਬਉਲੀ ਕੂਪ ਸਭਿ ਜਲਕੇ॥
ਮਸਤ ਸਰੂਰ ਭਰੇ ਨੂਰ ਭਰਪੂਰ ਭਰੇ,
ਕਰ ਦਿਨੇ ਖੇਤ ਹਰੇ ਭਰੇ ਸਭ ਚਲਕੇ॥
ਆਮਦ ਹੈ ਚੀਨੀ ਵਾਲੇ ਪਾਤਸ਼ਾਹ ਕੀ 'ਗਜਰਾਜ'
ਖਿਜਾਂ ਸੇ ਬਸੰਤ ਕਿਨੋਂ ਅਦਲ ਬਦਲਕੇ॥

# ਬ੍ਰਿਹਨ ਕਾ ਬਸੰਤ

(ਸਰਦਾਰ ਬਲਵੰਤ ਸਿਘ ਜੀ "ਗਜਰਾਜ")

ਪੀਆ ਪੀਆ ਕਰਤ ਪਪੀਹੇ ਕੀ ਪੁਕਾਰ ਸੁਨ,
ਪਿਆਰ ਪਰ ਪਿਆਰ, ਸਤਿਕਾਰ ਦੇਤ ਮੇਘਲਾ।
ਰੀਝ ਰੀਝ ਬਰਸਤ ਹੈ, ਤ੍ਰਿਖਾ ਵਿਚ ਪ੍ਰੀਤਮ ਪੇ,
ਬਰਕਤ ਬੈਕੁੰਠ ਕੀ ਉਤਾਰ ਦੇਤ ਮੇਘਲਾ।
ਝੂਮ ਝੂਮ, ਘੋਰ ਘੋਰ, ਗਰਜ ਗਰਜ ਕਰ,
ਸਾਰੇ ਸੰਸਾਰ ਕੇ ਸਿੰਗਾਰ ਦੇਤ ਮੇਘਲਾ।
ਪ੍ਰੀਤਮ ਕੀ ਰੀਤ ਨਿਜ ਪੀਆ ਪਾਛੇ 'ਗਜਰਾਜ'
ਪ੍ਰਿਥਵੀ ਕੇ ਦੇਤ ਹੈ ਭੰਡਾਰ ਭਰ ਮੇਘਲਾ।
ਆਇਓ ਹੈ ਬਸੰਤ ਪੀਆ ਦੇਖਤੇ ਕਿਆ ਅੰਤ ਪੀਆ,
ਦੇਖਨੇ ਕੋ ਕੰਤ ਪੀਆ, ਰਹੀ ਪੀਆ ਪੀਆ ਕਰ।
ਡੋਲਤ ਹੈ ਜੀਆ, ਹੀਆ ਧਰਕਤ ਹੈ ਬਾਰ ਬਾਰ
ਬੋਲਤ ਪਪੀਹਾ ਜਬ, ਹਾਇ! ਪੀਆ ਪੀਆ ਕਰ।
ਦਿਨ ਗਇਓ ਰਾਤ ਭਈ, ਰਾਤ ਸੋਂ ਪ੍ਰਭਾਤ ਭਈ,
ਬ੍ਰਿਹਨ ਵਿਯੋਗਨ ਕੀ ਆਕੇ ਸੁਧ ਲੀਆ ਕਰ।
ਆਓ ਜੀ! ਰਾਮ ਸਿੰਘ ਮਹਾਰਾਜ ਪ੍ਰਭੂ ਪੂਰੇ,
ਕਬਹੂੰ ਤੇ ਦਰਸ ਦਿਦਾਰ ਆਕੇ ਦੀਆ ਕਰ।

# ਬਸੰਤ ਰੁਤ ਆਈ ਹੈ

(ਵਲੋਂ ਸ੍ਰ. ਬਲਵੰਤ ਸਿਘ ਜੀ ਗਜਰਾਜ)

ਫੈਲ ਰਹੀ ਫਲ ਰਹੀ ਫੂਲ ਰਹੀ ਫਬ ਰਹੀ, ਝੂਮ ਝਾਮ ਝੂਲਤੀ ਬਸੰਤ ਰੁਤ ਆਈ ਹੈ।
ਝੂਲ ਰਹੀ ਝੂਲਨ ਪੇ ਝੂਲਨੇ ਝੁਲਾਤ ਰਹੀ, ਜਲ ਥਲ ਬਸੰਤ ਕੀ ਅਨੰਤ ਛਬ ਛਾਈ ਹੈ।
ਮੌਲ ਰਹੇ ਧਰਮ ਅਕਾਸ਼ ਬਨਵਾਸ ਸਭ, ਕੁਦਰਤ ਨੇ ਕੇਸਰੀ ਪੁਸ਼ਾਕ ਪਹਿਨਾਈ ਹੈ।
ਸੁੰਦਰ ਸੁਹਾਗ ਭਰੀ ਪੀਤ ਪਟਵਾਰੇ ਪਹਿਨ, ਗਜਰਾਜ ਗਜਬ ਕੀ ਬਸੰਤ ਰਿਤੂ ਆਈ ਹੈ।

ਕਰਤ ਕਲੋਲ ਚਾਲੇ ਸੀਤਲ ਸੁਗੰਧ ਜਲ, ਤ੍ਰਿਖਾਵੰਤ ਜੀਵ ਜੰਤ ਜਲਨ ਬੁਝਾਈ ਹੈ।
ਹਰੇ ਪਰੇ ਖੇਤ ਪੀਲੀ ਸਰਸੋਂ ਸੇ ਸਰਸਤ ਹੈਂ, ਬੀਆਬਾਨ ਜੰਗਲ ਸੁਗੰਧ ਮਹਿਕਾਈ ਹੈ।
ਦਰਦ ਭਰੇ ਜਰਦ ਰੰਗ ਮਰਦ ਸੁਲਤਾਨ ਵਾਲੇ, ਘਰ ਘਰ ਬਸੰਤ ਤੇਰੇ ਕੰਤ ਦੀ ਵਧਾਈ ਹੈ।
ਧੂਮ ਧਾਮ ਛਾਈ ਹੈ ਵਧਾਈ ਦੇਣ ਖਾਲਸੇ ਨੂੰ, ਗਜਰਾਜ ਗਜਬ ਕੀ ਬਸੰਤ ਰਿਤੂ ਆਈ ਹੈ।

# ਸਿਰੋਂ ਪਾਰ ਡੇਰੇ ਜਿਨ੍ਹਾਂ ਦੇ ਓਹਨਾਂ ਦਾ ਥਾਨ ਭੈਣੀ ਏ

(ਵਲੋਂ ਸ੍ਰੀ ਮਾਨ ਪ੍ਰੋਫੈਸਰ ਗੰਗਾ ਸਿੰਘ ਜੀ ਚੀਫ਼ ਐਡੀਟਰ 'ਅੰਮ੍ਰਿਤ' ਤਰਨ ਤਾਰਨ)

ਹਾ ਹੂ ਦੁਨੀ ਤੋਂ ਦੂਰ ਵਿਚ ਇਕਾਂਤ ਸਥਾਨ ਹੈ।
ਖੁਲ੍ਹੀ ਹਵਾ ਤੇ ਖੁਲ੍ਹਾ ਹੀ ਚਾਰੋਂ ਤਰਫ਼ ਮੈਦਾਨ ਹੈ।
ਰੁਖਾਂ ਦੀ ਠੰਢੀ ਛਾਂ ਜੀਹਦੀ ਪਾਂਧੀ ਨੂੰ ਪਾਂਦੀ ਜਾਨ ਏ।
ਕੁਦਰਤ ਦੀ ਸੁਹਜ ਸਾਦਗੀ ਦੀ ਇਕ ਸੁਹਾਵੀ ਖਾਨ ਏ।

ਸਰਸਬਜ਼ ਨਜ਼ਰ ਆਂਵਦੀ ਜੋ ਡਾਲ ਪਾਤ ਟਹਿਣੀ ਏ।
ਦਿਲ ਦੇ ਹਰੇ ਕਿਸੇ ਦੀ ਏ ਜਾਪੇ ਵਸਾਈ ਭੈਣੀ ਏ।

ਛਪਰ ਨੇ ਘਾਸ ਫੂਸ ਦੇ ਵਿਚ ਬੀਤਰਾਗ ਬੈਠੇ ਨੇ।
ਮਾਲਕ ਦੇ ਨਾਲ ਜੋੜ ਮਨ ਮਾਇਆ ਤਿਆਗ ਬੈਠੇ ਨੇ।
ਸੁੱਤੇ ਅਨਾਤਮ ਜਗਤ ਤੋਂ ਆਤਮ 'ਚ ਜਾਗ ਬੈਠੇ ਨੇ।
ਅਖੀਂ ਸਰੂਰ ਜਿਨ੍ਹਾਂ ਦੇ ਹਿਰਦੇ ਸੁਹਾਗ ਬੈਠੇ ਨੇ।

ਰੱਤ ਨਿ ਰੰਗ ਚਲੂਲੇ ਜੋ ਕਹਿੰਦੀ ਜਿਨ੍ਹਾਂ ਦੀ ਰਹਿਣੀ ਏ।
ਅਰਸ਼ੀ ਲਿਲਾਰੀ ਕਿਸੇ ਦੇ ਰੰਗ ਦੀ ਏ ਮੱਟੀ ਭੈਣੀ ਏ।

ਸਿਘ ਰਾਮ ਰੂਪ ਤਕ ਜਿਨ੍ਹਾਂ ਜਾਤਾ ਰਮੰਤੀ ਰਾਮ ਏ।
ਵਿਚ ਰਾਮ ਦੇ ਜੋ ਰਮ ਰਹੇ ਦਿਨ ਰਾਤ ਰਾਮ ਨਾਮ ਏ।
ਹੈ ਨਾਮ ਸੁਭਹੋ ਸ਼ਾਮ ਹੀ ਬਿਨ ਨਾਮ ਕੁਛ ਨ ਕਾਮ ਏ।
ਪੀਤੇ ਨਿ ਜਾਮ ਇਸ਼ਕ ਦੇ ਛੱਡ ਦਿੱਤਾ ਦਾਮ ਚਾਮ ਏ।

ਸਿਮਰਨ ਏ ਜਾਪ ਯਾਦ ਏ ਪ੍ਰੀਤਮ ਦੀ ਬਾਤ ਈ ਕਹਿਣੀ ਏ।
ਸਚਮੁਚ ਦੇ ਨਾਮਧਾਰੀਆਂ ਦਾ ਇਹ ਮਕਾਨ ਭੈਣੀ ਏ।

ਵਸਨੀਕ ਏਸ ਥਾਨ ਦੇ ਮਿਠੇ ਬਚਨ ਅਲਾਂਦੇ ਨੇ।
ਅਪਨੇ ਬਿਗਾਨੇ ਸਭਸ ਦੀ ਸੇਵਾ ਓਹ ਸਿਰ ਉਠਾਂਦੇ ਨੇ।
ਰੱਸ ਭਿੰਨੇ ਸਾਜ ਛੇੜ ਓਹ ਨਗ਼ਮੇ ਇਲਾਹੀ ਗਾਂਦੇ ਨੇ।
ਤਨ ਪਾਲਨੇ ਨੂੰ ਰੋਟੀ ਓਹ ਮਨ ਕੀਰਤਨ ਜਿਵਾਂਦੇ ਨੇ।

ਪਾਵਨ ਹੈ ਗੀਤ ਓਹਨਾਂ ਦੀ ਅੰਨ ਨਾਮ ਖਾਨ ਦੇਣੀ ਏ।
ਹੈ ਮਰਦ ਸਖੀ ਕਿਸੇ ਦਾ ਇਹ ਵਸਾਯਾ ਥਾਨ ਭੈਣੀ ਏ।
ਏਸੇ ਹੀ ਰੰਗ ਭੂਮ ਨੇ ਗੁਲਾਬ ਨੂੰ ਖਿਲਾਯਾ ਸੀ।
ਕੇਸਰ ਇਸੇ ਕਿਆਰੀ ਦਾ ਮਾਝੇ ਦੇ ਮਨ ਨੂੰ ਭਾਇਆ ਸੀ।
ਜਵਾਹਰ ਸੀ ਏਸੇ ਖਾਨ ਦਾ ਹੀਰਾ ਇਨ੍ਹੇ ਬਨਾਇਆ ਸੀ।
ਬੁਢਾ ਅਨੂਪ ਰੂਪ ਵੀ ਏਥੋਂ ਹੀ ਵਰੋਸਾਇਆ ਸੀ।
ਫੁਲਵਾੜੀ ਹੈ ਏਹ ਅਜੀਬ ਅਤਿ ਸੁੰਦਰ ਹੈ ਸਭ ਤੋਂ ਦਹਿਣੀ ਏ।
ਸੋਹਨੇ ਸੁਗੰਧ ਵਾਲੇ ਕਿਸੇ ਫੁੱਲ ਦਾ ਵਾਸ ਭੈਣੀ ਏ।
ਕਿਉਂ ਨ ਫਲੇ ਫੁੱਲੇ ਭਲਾ ਸਿਰ ਤੇ ਜੋ ਸਾਂਈ ਆਪ ਏ।
ਹਰ ਵਕਤ ਯਾਦ ਪ੍ਰਭੂ ਦੀ ਤੇ ਸੁਖਮਨੀ ਤੇ ਜਾਪ ਏ।
ਹੈ ਤੜਕ ਸਾਰ ਉਠਨਾਂ ਤੇ ਕੀਰਤਨ ਅਲਾਪ ਏ।
ਸਤਿਗੁਜ ਦੀ ਵਰਤੋਂ ਵਰਤਦੀ ਰਾਖਾ ਹਰੀ ਪ੍ਰਤਾਪ ਏ।
ਸੁਖ ਸ਼ਾਂਤ ਰਸ ਦੀ ਦਾਤੀ ਏ ਹਰ ਕਸ਼ਟ ਪੀੜ ਲੈਣੀ ਏ।
ਮਾਹੀ ਦੀ ਮੇਹਰ ਮੀਂਹ ਵਾਂਗ ਵਸਦੀ ਏ ਜਿਥੇ ਭੈਣੀ ਏ।
ਜੀ ਚਾਹਵੰਦਾ ਏ ਹਸ਼ਰ ਤੱਕ, ਐਥੇ ਹੀ ਮੈਂ ਪਿਆ ਰਹਾਂ।
ਰਸ ਕੀਰਤਨ ਦਾ ਪੀਣ ਨੂੰ ਲਾ ਸ਼ੀਕ ਮੈਂ ਛਿਹਾ ਰਹਾਂ।
ਭੁੱਲ ਜਾਏ ਜਗ ਬਖੇੜਾ ਸਭ ਵਿਚ ਵਹਿਣ ਮੈਂ ਵਿਹਾ ਰਹਾਂ।
ਸੂੜ੍ਹ ਜਿਹਾ ਕੋਈ ਆਏ ਹੋ ਕੇ ਗੁੱਟ ਮੈਂ ਛਿਹਾ ਰਹਾਂ।
ਪਰ ਕੀ ਕਰਾਂ ਮੈਂ ਵਰਗਿਆਂ ਕਚਿਆਂ ਦੀ ਥਾਨ ਹੈ ਨਹੀਂ ਏ।
ਸਿਰੋਂ ਪਾਰ ਡੇਰੇ ਜਿਨ੍ਹਾਂ ਦੇ ਓਹਨਾਂ ਦਾ ਥਾਨ ਭੈਣੀ ਏ।

# ਕੂਕੇ ਦੀ ਬਸੰਤ

ਆਇਆ ਨ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।

(ਪ੍ਰੋਫੈਸਰ ਗੰਗਾ ਸਿਘ ਜੀ ਫਲਾਸਫਰ)

ਸੂਰਜ ਦੇ ਰਥ ਦਾ ਅਰਣ ਨੇ ਚੱਕਰ ਦਿਤਾ ਫਿਰਾਈ ਏ।
ਪਤ ਝੜ ਤੇ ਸੀਤ ਬੀਤ ਹੁਣ ਸੋਹਣੀ ਰਿਤੂ ਸੁਹਾਈ ਏ।
ਤਰੁ ਟਹਿਕਦੇ ਫੁਲ ਮਹਿਕਦੇ ਖਗ ਚਹਿਕਦੇ ਬਣਾਈ ਏ।
ਫੁੱਲਾਂ ਦੀ ਸੇਜ ਸੋਹਣੀ, ਸਰਸੋਂ ਨੇ ਚੱਕ ਵਿਛਾਈ ਏ।
ਰਾਗੀ ਬਸੰਤ ਛੇੜਿਆ ਸੁਣ ਬਿਰਹਣੀ ਚਿਲਾਈ ਏ।
ਆਇਆ ਨਾ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।
ਕੋਇਲ ਕੁਲਾਹਿਣੀ ਕੂਕਦੀ ਸਲ ਕਾਲਜੇ ਲਗਾਉਂਦੀ।
ਸੁਮੀਰ ਮਾਰ ਝੌਲ ਇਹ ਬ੍ਰਿਹੋਂ ਅਗਨ ਜਗਾਉਂਦੀ।
ਮੋਰਾਂ ਨੂੰ ਮੋੜ ਦਿਓ ਨੀ ਮੈਨੂੰ ਨ ਪੈਲ ਭਾਉਂਦੀ।
ਸਈਓ ਮਲ੍ਹਾਰ ਗਾਓ ਨਾ ਮੇਰੇ ਨਾ ਮਨ ਸੁਖਾਂਉਂਦੀ।
ਸੰਗਾਰ ਹਾਰ ਪੱਟੀਆਂ ਦਿਓ ਪਰੇ ਵਗਾਈ ਏ।
ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।
ਸੁਹਾਗ ਭਾਗ ਵਾਲੀਆਂ ਨੇ ਰੂਪ ਅਜ ਵਟਾਏ ਨੇ।
ਨ੍ਹਾ ਧੋ ਕੇ ਹੋ ਇਕੱਠੀਆਂ ਤੇ ਚੀਰ ਚੁਕ ਗੁੰਦਾਏ ਨੇ।
ਸੁਰਮੇਂ ਸਲੋਂਣੇ ਨੈਣ ਤੇ ਮੁਖ ਪਾਨ ਬੀੜੇ ਲਾਏ ਨੇ।
ਜ਼ੇਵਰ ਜ਼ਰੀ ਤੇ ਬਾਦਲੇ ਸਾਲੂ ਤੇ ਚੋਪ ਪਾਏ ਨੇ।
ਇੱਕ ਮੈਂ ਹੀ ਭਾਗ ਹੀਣ ਹਾਂ ਸੱਧਰ ਨਾ ਜਿਹਨੂੰ ਕਾਈ ਏ।
ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।
ਬਿਰਹੋਂ ਬਿਓਗ ਦਾ ਕੁਈ ਲੱਗਾ ਅਜਿਹਾ ਤੀਰ ਹੈ।
ਨਾ ਢਾਲ ਰੋਕਿਆ ਕਿਸੇ ਛਾਤੀ ਨੂੰ ਗਿਆ ਚੀਰ ਹੈ।
ਪੈਂਦੀ ਕਲੇਜੇ ਕਰਕ ਹੈ ਲੱਗੀ ਅਵੱਲੀ ਪੀੜ ਹੈ।
ਵਾਹੀ ਹਕੀਮ ਲਾ ਰਹੇ ਬਝਦੀ ਨਾ ਕੋਈ ਧੀਰ ਹੈ।

ਜਿਸ ਵੈਦ ਹਥ ਦਵਾਈ ਸੀ ਹੱਟੀ ਗਿਆ ਵਧਾਈ ਏ।
ਆਇਆ ਨਾ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।

ਸਿਘ ਰਾਮ ਰੂਪ ਸੀ ਜਿਹਨੇ ਸਦ ਰਾਮ ਦੀ ਲਗਾਈ ਸੀ।
ਕੂਕਾ ਸੀ ਜਿਸ ਨੇ ਕੂਕ ਇਕ ਬਸ ਰਾਮ ਦੀ ਸੁਣਾਈ ਸੀ।
ਸੀ ਨਾਮਧਾਰੀਆਂ ਤੇ ਧਾਰਨ ਨਾਮ ਦੀ ਸਿਖਾਈ ਸੀ।
ਬਾਢੀ ਸੀ ਜਿਸ ਨੇ ਅਘੜ ਘੜ ਰੰਗਣ ਅਜਬ ਚੜ੍ਹਾਈ ਸੀ।
ਦੇਕੇ ਦਿਦਾਰ ਤੁਰ ਗਿਆ ਮੁੜਕੇ ਨਾ ਵੱਟੀ ਵਾਹੀ ਏ।
ਆਇਆ ਨਾ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।

ਬਹੁੜੀ ਨੀ! ਜਾ ਕੇ ਆਖੀਓਂ ਪ੍ਰੀਤਮ ਜਿਥੇ ਸੁਹਾਏ ਨੇ।
ਚੀਨੀ ਨੂੰ ਚੈਨ ਨਾ ਤੇ ਓਹ ਚੀਨਾਂ ਨੂੰ ਕਿਉਂ ਸਿਧਾਏ ਨੇ ?
ਮਸਤਾਂ ਦਾ ਹਾਲ ਦੱਸਿਓ ਸੂਤਰ ਜਿਨਾਂ ਨੂੰ ਆਏ ਨੇ ?
ਬੌਰੇ ਨੇ ਬਾਝ ਤੇਰੇ ਤੂੰ ਫੇਰੇ ਅਜੇ ਨਾ ਪਾਏ ਨੇ।
ਕੂਕਾਂ ਚਿਰਾਂ ਤੋਂ ਪੈ ਰਹੀਆਂ ਕੀਤੀ ਨਾ ਤੂੰ ਸੁਣਾਈ ਏ।
ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।

ਆ ਨਾਮ ਦੇਣ ਵਾਲਿਆ ਹੁਣ ਨਾਮ ਦੀ ਹੀ ਲੋੜ ਹੈ।
ਸਾਧਨ ਸੁਖਾਂ ਦੇ ਸਭ ਬਣੇ ਇਕ ਨਾਮ ਦੀ ਹੀ ਥੋੜ ਹੈ।
ਰਸ-ਹੀਣ ਜਗ ਦੀ ਨਾਮ ਬਿਨ ਚੜਦੀ ਨਾ ਬਾਤ ਤੋੜ ਹੈ।
ਵਿਸ਼ਿਆਂ ਦੀ ਕਾਂਗ ਚੜ੍ਹੀ ਏ ਬੇੜਾ ਹੀ ਚੱਲੀ ਬੋੜ ਹੈ।
ਬਿਨ 'ਨਾਮ' ਦਾਮ ਚਾਮ ਦੀ ਬਾਜ਼ੀ ਹੀ ਜਗ ਲਗਾਈ ਏ।
ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।

ਦੱਸੀ ਪ੍ਰੀਤ ਰੀਤ ਤੂੰ ਬਿਪ੍ਰੀਤ ਮਤਿ ਭੁਲਾਈ ਸੀ।
ਸੇਵਾ ਤੇ ਕ੍ਰਿਤ ਵੰਡ ਛਕਣ ਸੁੰਦਰ ਜੋ ਬਾਣ ਪਾਈ ਸੀ।
ਸੁਸਤੀ ਜੇਹੀ ਉਹ ਹੋ ਗਈ ਜੋ ਸਾਦਗੀ ਦਸਾਈ ਸੀ।
ਉਹ ਕਰਮ ਕਾਂਡ ਹੋ ਗਈ ਸੁਚ ਸੋਧ ਜੋ ਸਿਖਾਈ ਸੀ।
ਮੁੜ ਕੇ ਪੜ੍ਹਾ ਆ ਜਗਤ ਨੇ ਸੰਥਾ ਈ ਸਭ ਭੁਲਾਈ ਏ।
ਆਇਆ ਨਾਂ ਕੰਤ ਘਰ ਜਦੋਂ ਬਸੰਤ ਕਾਹਦੀ ਆਈ ਏ।

# ਚੀਨੀ-ਵਾਲਾ

(ਸ. ਅਵਤਾਰ ਸਿਘ ਆਜ਼ਾਦ)

ਸੁਹਣੀ ਚੀਨੀ ਵਾਲਾ ਪ੍ਰੀਤਮ, ਸਿੱਖੀ ਦਾ ਰਖਵਾਲਾ,
ਸ਼ਾਂਤਿ-ਮੂਰਤੀ, ਚੰਦ ਨੂਰਾਨੀ, ਕਰਦਾ ਪਿਆ ਉਚਾਲਾ।
ਸ਼ਾਨਾਂ ਗਿਰਦੇ ਲੈਂਦੀਆਂ ਫੇਰੇ, ਵਸਦੀ ਏ ਪ੍ਰਭੂ ਤਾਈ
ਪ੍ਰੇਮ-ਸੂਪ ਤੱਕ ਕੇ ਪਿਆਰਾ ਨੇ ਝੁਰਮਟ ਆ ਪਾਈ।
ਨੈਣਾਂ ਚੋ ਮਸਤੀ ਹੈ ਚੋਂਦੀ, ਮਿਹਰ ਉਛੱਲਾਂ ਮਾਰੇ,
ਤਰਸਾਂਦੇ ਦੋ ਨਿਰਮਲ ਚਸ਼ਮੇ, ਛਲਕਣ, ਲਗਣ ਪਿਆਰੇ।
ਨੂਰੀ ਮੁਖੜਾ, ਸੂਰਜ ਨੂੰ ਵੀ ਸਨਮੁਖ ਹੋਣ ਨਾ ਦਿੰਦਾ,
ਬੁੱਲ੍ਹਾਂ ਦੀ ਨਿੱਕੀ ਮੁਸਕਾਹਟ, ਮੁਰਦੇ ਕਰਦੀ ਜਿੰਦਾ।
ਸੁੰਦਰ-ਸੂਰਤ ਮੋਹਿਣ-ਮੂਰਤ, ਬਖ਼ਸ਼ਿਸ਼ ਦਾ ਭੰਡਾਰਾ,
ਤੱਕਣੀ ਦੇ ਵਿਚ ਬਿਜਲੀ ਲਿਸ਼ਕੇ, ਮੋਹੰਦੀ ਆਲਮ ਸਾਰਾ।
ਹੱਥ ਵਿਚ ਮਾਲਾ, ਗਲ ਚੋਲਾ ਏ, ਸਿੱਧਾ ਸਿਰ ਦਸਤਾਰਾ
ਰਾਜ ਰਿਸ਼ੀ ਆਸਣ ਲਾ ਬੈਠਾ, ਲਗਦਾ ਘਣਾ ਪਿਆਰਾ।
ਖੇੜੇ ਦਾ ਪਰਕਾਸ਼ ਫੈਲਿਆ, ਮੁਖੜੇ ਦੇ ਚੌਫੇਰੇ,
ਚੁੰਮੇ ਚਰਨ ਕਰਾਮਤ ਆਕੇ, ਉਪਮਾ ਲਹਿੰਦੀ ਲਹਿਰੇ।
ਸੁਹਣੇ ਦਾ ਸੁਹੱਪਣ-ਰੱਬਾਨੀ, ਮਰਕਜ਼ ਨੂਰਾਂ ਵਾਲਾ
ਜਿਸਤੇ ਤਾਰੇ ਅਤੇ ਨਿਖਿਅਤਰ, ਲੈਂਦੇ ਹੈਨ ਉਜਾਲਾ।
ਇਹ ਪਿਆਰਾਂ ਦਾ ਸੋਮਾਂ ਪਿਆਰਾਂ ਜਾਂ ਨਿਧ ਪ੍ਰੀਤਾਂ ਵਾਲਾ
ਜਾਂ ਕੋਈ ਸਾਕਾਰ ਰੂਪ ਏ ਅਰਸ਼ਾਂ ਗੀਤਾਂ ਵਾਲਾ।
ਜਾਂ ਦੇਵਤਿਆਂ ਦਾ ਰਾਜਾ ਏ, ਮਾਤ ਲੋਕ ਤੇ ਆਇਆ,
ਜਾਂ ਖੁਦ ਵਿਸ਼ਨੂੰ ਕਾਇਆ ਪਲਟੀ, ਜਾਂ ਰਬ ਰੂਪ ਵਟਾਇਆ,
ਜਾਂ ਗੁਰੂ ਨਾਨਕ ਦੇ ਪਿਆਰਾਂ ਨੇ, ਸ਼ਕਲ ਨੂਰਾਨੀ ਧਾਰੀ,
ਵਿਛੜੇ ਵੀਰ ਮਿਲਾਵਨ ਆਇਆ ਮਾਰ ਮੰਜਲਾਂ ਭਾਰੀ।

ਹਾਂ, ਇਹ ਰਾਮ-ਰੂਪ ਰਸ ਰੰਗੀ, ਬਿਜਲੀ ਛੋਹਾਂ ਲਾਵਣ,
ਆਇਆ ਆਪ ਰਾਮ ਸਿਘ ਬਣਕੇ, ਲੋਕ ਪਏ ਵਰੁ ਸਾਵਣ।
ਇਸ ਦੀ ਕਿਰਤ ਮਿਟੀ ਨੂੰ ਛੂਹਕੇ, ਜੀਵਨ ਵਾਲੀ ਕਰਨਾਂ,
ਇਸਦੀ ਕਰਨੀ ਬਿਨਾਂ ਵਿਤਕਰੇ ਸਭ ਦੇ ਉਪਰ ਵਰਨਾਂ।
ਇਸਦਾ ਆਰਟ ਕਲਜੁਗ ਅੰਦਰ, ਹੈ ਸਤਿਜੁਗ ਵਰਤੌਣਾਂ,
ਰੱਬ ਕਮਾਲ ਏਸ ਦੇ ਉਪਰ, ਖਤਮ ਹੋ ਗਿਆ ਸਾਰਾ
ਤਦੇ 'ਆਜ਼ਾਦ' ਏਸ ਚੋਂ ਤੈਨੂੰ ਰਬ ਦਾ ਹੋਇ ਦਿਦਾਰਾ।

# ਚੀਨੀ ਵਾਲਾ ਬਾਬਾ

(ਸ੍ਰੀਮਾਨ ਸ੍ਰ. ਅਵਤਾਰ ਸਿੰਘ ਜੀ ਆਜ਼ਾਦ)

ਆ ਰਿਹਾ ਚੀਨੀ ਦਾ, ਸ਼ਾਹ ਅਸਵਾਰ ਹੈ।
ਪਿਆਰ ਦਾ ਤੇ ਪ੍ਰੇਮ ਦਾ, ਅਵਤਾਰ ਹੈ।
ਹੈ ਜਿਧਰ ਕਰਦਾ ਨਜ਼ਰ, ਜੀਵਨ ਵਸੇ।
ਰਸ ਪਰੇ ਨੈਣਾਂ ਵਿਚੋਂ, ਅੰਮ੍ਰਿਤ ਰਸੇ।
ਚੰਦ ਦਾ ਹੈ ਚੰਦ, ਬੁੱਲਾ ਨੂਰ ਦਾ।
ਸ਼ਕਤੀਆਂ ਦਾ ਪੁੰਜ, ਮਾਲਕ ਸਰੂਰ ਦਾ।
ਹਰ ਕਦਮ ਤੇ ਮੋਅਜਜ਼ੇ, ਵਰਤਾਂਵਦਾ।
ਢੋਰ ਤੋਂ ਮਾਨੁਖ ਕਰ, ਦਿਖਲਾਂਵਦਾ।
ਤੱਕ ਇਸਦੀ ਸੰਤ, ਚੋਰਾਂ ਨੂੰ ਕਰੇ।
ਰੁਖ ਸੁੱਕੇ ਮੇਹਰ ਥੀ, ਕਰਦਾ ਹਰੇ।
ਕਿਰਤ ਇਸਦੀ ਮਿਟੀਓਂ ਸੋਨਾ ਕਰੇ।
ਬਖਸ਼ ਊਣੇ ਸੱਖਣੇ ਤਾਂਈਂ ਭਰੇ।
ਸ਼ੇਰ ਨੂੰ ਬਕਰੀ ਬਣਾਕੇ ਦਸਦੇ।
ਚਾਹੜਦੇ ਸੂਰਜ ਨਵੇਂ ਜਾਂ ਹਸਦੇ।
ਬੀਰਤਾ ਦਾ ਰੂਪ ਐਪਰ ਸ਼ਾਂਤ ਏ।
ਸੋਹਜ ਦਾ ਸਾਕਾਰ ਇਸਦੀ ਕਾਂਤ ਏ।
ਬੋਲ ਮਿੱਠੇ ਮਸਤੀਆਂ, ਉਛਾਲਣੇ।
ਆ ਗਿਆ ਸੰਸਾਰ ਨੂੰ ਜੀਵਾਲਣੇ।
ਕਦਮ ਇਸਦੇ ਛੋਹਣ ਆ ਸਭ ਬਰਕਤਾਂ।
ਮੋਹਣੇ ਨੇ ਚੋਜ, ਦਿਲਕਸ਼ ਹਰਕਤਾਂ।
ਨਾਮ ਦਾ ਲਹਿ ਲਹਿ ਹੈ ਸਰ ਭਕ ਝੋਲਦਾ।
ਖਿੜਕੀਆਂ ਅੰਦਰ ਦੀਆਂ, ਹੈ ਖੋਲ੍ਹਦਾ।

ਸ਼ਰਨ ਜੋ ਆਕੇ ਤਿਆਗੇ ਲੋਭ ਨੂੰ।
ਹੈ ਮਿਲਾਂਦਾ ਓਸ ਤਾਂਈਂ ਰੱਬ ਨੂੰ।
ਹੈ ਮਲਾਹ ਸਿਖੀ ਦਾ ਸਿਖੀ ਸ਼ਾਨ ਦਾ।
ਹੈ ਅਮੁਲਾ ਲਾਲ ਰੱਬੀ ਖਾਣ ਦਾ।
ਆਪ ਆਇਆ ਨਾਲ ਲੈ ਆਇਆ ਬਹਾਰ।
ਟਹਿਕ ਪਈ ਬਨਰਾਇ, ਸੁਣ ਜੀਵਨ ਮਲ੍ਹਾਰ।

# ਮਨ ਮੋਹਣਾ ਮਾਹੀ

(ਗੀਤ)

(ਅਵਤਾਰ ਸਿੰਘ ਆਜ਼ਾਦ)

ਬਾਂਕੇ ਨੈਣਾਂ ਵਾਲਾ ਆਇਆ,
ਖੇੜੇ, ਖੁਸ਼ੀਆਂ, ਨਾਲ ਲਿਆਇਆ,
ਜੀਵਿਆ ਜਿਸਨੇ ਦਰਸ਼ਨ ਪਾਇਆ,
ਸੋਹਣਿਆਂ ਦਾ ਸਰਦਾਰ!
ਹੱਸ ਹੱਸ ਬੋਲੇ, ਪਿਆਰ ਜਗਾਵੇ,
ਝਾਤੀ ਪਾਵੇ, ਲੁੱਟ ਲੈ ਜਾਵੇ,
ਪ੍ਰੇਮ ਦੇ ਪੀਚੇ ਪੇਚੇ ਪਾਵੇ,
ਮਨ ਮੋਹਣੀ ਨੋਹਾਰ!
ਰੂਹ ਦੇ ਸਾਜ਼ ਵਜਾਵੇ ਲੁਕ ਲੁਕ,
ਦਿਲ ਦੀ ਤਾਰ ਹਿਲਾਵੇ ਲੁਕ ਲੁਕ,
ਆਪਣਾ ਹੁਸਨ ਵਿਖਾਵੇ ਲੁਕ ਲੁਕ,
ਕਰਮ ਕਮਾਵਣ ਹਾਰ!
ਆਖਣ ਇਸ ਨੂੰ ਚੀਨੀ-ਵਾਲਾ,
ਮਸਤਾਂ ਵਾਲਾ ਹੈਸੂ ਚਾਲਾ,
ਜਿਧਰੀਂ ਵੇਖੇ ਕਰੇ ਉਜਾਲਾ,
ਨੂਰ ਦਾ ਹੈ 'ਅਵਤਾਰ'।
ਕੌਤਕ ਇਸ ਦੇ ਹੈਨ ਨ੍ਰਾਲੇ,
ਸੁੱਤੀ ਕਿਸਮਤ ਹੂਣ ਉਠਾਲੇ,
ਦਰਸ਼ਨ ਮੰਗੋ, ਕਹਿੰਦਾ ਹਾਲੇ,
ਵਸਿਆ ਸਾਗਰੋਂ ਪਾਰ!

# ਪਿਰ ਪਰਦੇਸ ਸਿਧਾਇਓ !

(ਸ. ਅਵਤਾਰ ਸਿਘ ਆਜ਼ਾਦ)

ਤੂਰ ਚਲਿਓਂ ਸਜਣਾਂ ਪਰਦੇਸੀਂ, ਝਲਕ ਨੂਰਾਨੀ ਪਾਕੇ,
ਤੜਫਾਂਗੇ ਮੱਛੀ ਦੇ ਵਾਕਰ, ਫੜਕਾਂਗੇ ਬਿਲਲਾਕੇ।
ਜੀਓ ਹੁੰਦਿਆਂ ਜੀਵਨ ਨਾ ਹੋਸੀ, ਭੜਕੂ ਬਿਰਹੋਂ-ਅਗਨੀਂ,
ਚੀਸਾਂ ਪੈਣਗੀਆਂ ਹਰ ਅੰਗੋਂ, ਹੋਸ਼ ਨ ਰਹਿਸੀ ਅਪਨੀ।
ਨੈਣ ਨਿਰਾਸੇ ਡੁਲ੍ਹ ਡੁਲ੍ਹ ਅੰਦਰੋਂ, ਜਾਵਣਗੇ ਹੋ ਖਾਲੀ,
ਧੁਖਸਨ ਧੁਖ ਵਿਚ ਪ੍ਰਾਣ-ਪਖੇਰੂ, ਦੇਹ ਹੋਸੀ ਜਲ ਕਾਲੀ।
ਯਾਦ ਆਊ ਜਦ ਨੂਰੀ ਮੁਖੜਾ, ਰੁੱਗ ਕਲੇਜੇ ਪੈਸੀ,
ਹੋਸ਼ ਨ ਰਹਿਸੀ ਦਿਲ ਨੂੰ ਕਾਈ, ਸੁਰਤੀ ਤਖ ਤੋਂ ਢਹਿਸੀ।
ਨਾ ਕੁਈ ਭਾਅ ਅੰਦਰੋਂ ਆਸੀ, ਨਾ ਕੋਈ ਸੱਧਰ ਲਹਿਸੀ,
ਨਾ ਕੁਈ ਬੈਠ ਸੁਣੂੰ ਫਰਿਆਦਾਂ, ਨ ਕੋਈ ਦਿਲ ਦੀਆਂ ਲੈਸੀ।
ਇਹ ਦਰਸ਼ਨ। ਹਾਇ ਸੋਣੇ ਦਰਸ਼ਨ, ਇਝ ਨਾ ਜਦ ਹੋਵਣਗੇ,
ਥੰਮ ਸਿਦਕ ਦੇ ਕੁੱਲ ਢਹਿਣਗੇ, ਛੰਭ-ਨੈਣ ਚੋਵਨਗੇ।
ਹਾਇ! ਇਹ ਨੈਣ ਮਹਾਂ ਰਸ ਭਿਨੇ, ਉਫ਼! ਇਹ ਬੋਲ ਰਸੀਲੇ,
ਯਾਦ ਔਂਦਿਆਂ ਚੁਭ ਜਾਵਣਗੇ ਸੀਨੇ ਤੀਰ ਨੁਕੀਲੇ।
ਬੇਸ਼ਕ ਆਖੇਂ ਅੰਗ ਸੰਗ ਹੋਸਾਂ, ਜਦ ਚਾਹਸੋ ਮਿਲ ਪੈਸਾਂ,
ਪਰ ਪ੍ਰੀਤਮ ਤੁਧ ਸ਼ਰਤ ਕਠਿਨ ਨੂੰ ਪੂਰਾ ਕਿਵੇਂ ਕਰੇਸਾਂ ?
ਸਖਣੇ ਅਸੀਂ, 'ਨਾਮ' ਬਿਨ ਊਣੇ, ਸ਼ੁਕਰ ਵਿਸਾਰਣ ਵਾਲੇ,
ਮਹਾਂ ਪਤਿਤ, ਮੰਦ ਭਾਗ, ਕ੍ਰਿਤਘਣ, ਤਨ ਉਜਲੇ, ਮਨ ਕਾਲੇ।
ਬਿਨ ਦਿਵ-ਨੇਤ੍ਰ ਦਿਵ ਦਰਸ਼ਨ ਤੁਧ ਦੱਸ ਨਾ। ਕੀਕਰ ਹੋਸੀ ?
ਕਿਵੇਂ ਵਲਿਖੀ-ਮਜਲਾਂ ਕਟਸਨ ? ਕਿਵੇਂ ਹਨੇਰ ਪਲੋਸੀ ?
ਚੰਨਾ! ਮੇਟ ਨਾ ਕਵੀਆਂ ਖਿੜੀਆਂ, ਭਾਣਾ ਨਾ ਵਰਤਾ ਵੇ!
ਸੇਲ੍ਹੇ ਮਾਰ ਫਿਰਾਕਾਂ ਵਾਲੇ, ਨਾ ਸੀਨੇ ਸੱਲ ਪਾ ਵੇ!
ਕਮਲੀ ਓਢ ਨਾ ਪੌ ਇਊਂ ਕਾਹਲਾ, ਖੇਡ ਨ ਲੁਕਣ ਮਚਾਈ,

ਹਾਇ! ਅਜ਼ਮਾ ਨਾ ਸਿਦਕ ਅਸਾਡਾ, ਦੋਹਾਈ! ਦੋਹਾਈ!!
ਨਾ ਜਾ ਵਤਨ ਪਿਆਰਾ ਛਡਕੇ, ਨਾ ਜਾ ਦੇਸ ਬਗਾਨੇ,
ਸ਼ਮਾਂਅ ਬੁਝਾਕੇ ਚੁੱਕ ਨ ਮਹਿਫਲ, ਤੋੜ ਨ ਇੰਝ ਯਰਾਨੇ।
ਆਹ! ਇਹ ਤਾਂ ਮੰਨਦਾ ਨਹੀਂ ਮਿੰਨਤਾ, ਕਰਦੈ ਜ਼ੋਰਾਵਰੀਆਂ,
ਚੜ੍ਹ ਗੱਡੇ ਤੇ ਤੁਰ ਪਿਆ ਸਈਓ, ਰੋਂਦੀਆਂ ਛਡ ਬਾਵਰੀਆਂ,
ਰਹਿ ਗਏ ਹਥ ਅੱਡੇ ਨੇ ਖਾਲੀ, ਖ਼ੈਰ ਨਾ ਪਾਇਆ ਕਾਸੇ,
ਲਾਸ਼ੇ ਲੁਛਦੇ ਛਡ ਨੱਸਿਆ, ਜੀਸਾਂ ਕਿਸ ਭਰਵਾਸੇ।

# ਤਨ ਦਾ ਸ਼ਵਾਲਾ ਵਸੌਣ ਵਾਲਾ

(ਸ੍ਰੀ ਮਾਨ ਸਰਦਾਰ ਅਵਤਾਰ ਸਿੰਘ ਜੀ 'ਆਜ਼ਾਦ')

ਮਹਿਕੇ ਬਨ ਬੇਲੇ, ਟਹਿਕ ਉਠੀਆਂ ਨੇ ਜੂਹਾਂ ਸਭੇ,
ਰਸ ਲੈ ਅਨੋਖਾ ਕੂਹੂ ਕੂਹੂ ਕੋਇਲਾਂ ਕੂਕੀਆਂ।
ਜਾਗ ਪਏ ਹੁਸਨ ਸੁੱਤੇ ਪਿਆਰ ਉਲਸੇਟਾ ਲੈ ਕੇ,
ਇਸ਼ਕ-ਦਰਿਆਓ ਦੀਆਂ ਕਾਂਗਾਂ ਕੋਈ ਸ਼ੂਕੀਆਂ।
ਫੁੱਟ ਪਈਆਂ ਨਵੀਆਂ ਅੰਗੂਰੀਆਂ ਨੇ ਰੁੱਖਾਂ ਦੀਆਂ,
ਨਿਰਤ ਕਰਨ ਲਗੀਆਂ ਨੇ ਸ਼ਾਖਾਂ ਤੇ ਮਲੂਕੀਆਂ।
ਹੱਸੀਆਂ ਸੁੰਦਰਤਾਈਆਂ ਇਕ ਇਕ ਪੱਤੇ ਵਿਚੋਂ,
ਭੂੰਬ ਮਾਰ ਤੁਰ ਗਈਆਂ ਕਿਧਰੇ ਕਰੂਪੀਆਂ।

*****

ਬੁਲਬੁਲਾਂ ਦੇ ਗਲੇ ਗਾਣ ਲਗ ਪਏ 'ਬਹਾਰ-ਤ੍ਰਾਨੇ'
ਭੂਲੀਆਂ ਨੇ ਖਿਜ਼ਾਂ ਦੀਆਂ 'ਮਾਰੂ' ਬੇ ਸਲੂਕੀਆਂ।
ਭੌਰਾਂ ਨੇ ਬਸੰਤ ਵੇਖ ਛੋਹ ਲਈ ਬਸੰਤ ਤਕੋ।
ਸੋਗ ਦੀਆਂ ਹੋਲੀਆਂ ਚਾ 'ਮੰਗਲਾਂ' ਨੇ ਫੂਕੀਆਂ।
ਖਿੜਿਆ ਗੁਲਾਬ, ਆਬ ਗੁੱਟੇ ਦੀ ਨਾ ਜਾਇ ਝਲੀ,
ਸਰੋਆ ਦੇ ਫੁਲਾਂ ਬਿਸਥਾਰੀਆਂ ਅਨੂਪੀਆਂ।
ਆ ਗਈ ਬਹਾਰ ਸੁਕਮਾਰ ਇਠਲਾਂਦੀ ਹੋਈ,
ਜਿਸ ਦੇ ਕਟਾਖਸ਼ਾਂ ਦੀਆਂ ਚਾਬਕਾਂ ਨੇ ਘੂਕੀਆਂ।

*****

ਏਸ ਵਿਗਸਾਓ। ਦਾ ਆਨੰਦ ਲੈਣ ਆਇਆ ਸਖੀ,
ਕੌਣ ? ਓਹੋ ਲੰਮਾ-ਉਚਾ ਬਾਂਕਾ ਚੀਨੀ ਵਾਲਾ ਨੀ!
ਮੁੱਖ ਦਾ ਉਜਲਾ ਜਿਦ੍ਹਾ ਸੂਰਜ ਨੂੰ ਫਿੱਕਾ ਪਾਇ,
ਵੇਖ-ਵੇਖ ਜਿਹਨੂੰ ਹੋਵੇ ਮਨ ਮਤਵਾਲਾ ਨੀ!
ਨੈਣਾਂ ਵਿਚ ਨੈਣ ਪਾਕੇ ਦਿਲਾਂ ਵਿਚ ਲੱਥਦਾ ਏ,
ਆਪ ਹਥੀਂ ਬਖਸ਼ਦਾ ਏ ਇਸ਼ਕ ਦਾ ਪਿਆਲਾ ਨੀ।
ਜੋੜਦਾ ਏ ਸਾਂਈਂ ਨਾਲ, ਰੋੜ੍ਹ ਭਰਮ, ਕਰਮ ਸਾਰੇ,
ਪਲਾਂ 'ਚ ਵਸਾਂਵਦਾ ਏ ਤਨ ਦਾ ਸ਼ਵਾਲਾ ਨੀ!

# ਅਹੁ ਆ ਗਿਆ ! ਅਹੁ ਆ ਗਿਆ !!

(ਸਾਹਿਤਕ ਰਤਨ ਸ੍ਰ. ਅਵਤਾਰ ਸਿੰਘ ਜੀ 'ਆਜ਼ਾਦ' ਅੰਮ੍ਰਿਤਸਰ)

ਸਰਦੀ ਦਾ ਜੋਬਨ ਘਟ ਗਿਆ, ਪਤ-ਝੜ ਨੇ ਬਿਸਤਰ ਚਾ ਲਿਆ।
ਮਹਿਕਾਂ ਅਗੰਮੀ ਪਸਰੀਆਂ, ਨ੍ਹਾਤਾ ਹੁਸਨ ਦਾ ਦੇਵਤਾ।
ਮਹਿਫਲ ਚੁਫੇਰੇ ਰਾਗ ਨੇ-ਲਾਈ; ਛਾਈ ਅਸਚਰਜਤਾ।
ਫੁੱਲਾਂ ਨੇ ਬਸਤਰ ਪਹਿਨਕੇ-ਆ ਤਖਤ ਸੁੰਦਰ ਮੱਲਿਆ।
ਕਲੀਆਂ ਦੀ ਹਾਸੀ ਛਿੜ ਪਈ, ਕੋਇਲ ਨੇ ਕੂ ਕੂ ਕੂਕਿਆ।
ਨਰਗਸ ਨੇ ਅੱਖਾਂ ਪੁੱਟੀਆਂ, ਸੌਸਨ ਨੇ ਹੈ ਜੋਬਨ ਲਿਆ।
ਜਲਵੇ ਹਜ਼ਾਰਾਂ ਦੱਸਦੀ, ਛਬਿ ਆਪ ਮਟਕਾਂ ਦੀ ਭਰੀ।
ਰੁੱਖਾਂ ਨੇ ਬਦਲੇ ਵੇਸ ਨੇ, ਭੌਰਾ ਏ ਗੁੰਜਾ-ਦਾ ਪਿਆ।
ਬੁਲਬੁਲ ਬਹਾਰਾਂ ਵੇਖਕੇ-ਮੁੜ ਗਾਣ ਏਹੋ ਲਗ ਪਈ।
ਅਹੁ ਆ ਗਿਆ, ਅਹੁ ਆ ਗਿਆ, ਅਹੁ ਮਹਿਕ-ਦਾਤਾ ਆ ਗਿਆ।
ਪਰਬਤ ਪਿਆਰਾਂ ਦੇ ਪਰੇ, ਮੁੜ ਪ੍ਰੇਮ ਅੰਦਰ ਹਨ ਵਰੇ।
ਚਸ਼ਮੇਂ ਵੀ ਫੁੱਟੇ ਪ੍ਰੀਤ ਦੇ-ਇਕ ਗੀਤ ਬਣ ਠੰਢੇ ਠਰੇ।
ਵੂਲ੍ਹਾਂ ਨੇ ਹਿਰਦਾ ਸਾਫ ਕਰ, ਕੋਈ ਦਰਸ ਪਿਆਰਾ ਪਾਣ ਲਈ।
ਪਰਬਤ ਤੋਂ ਛਾਲਾਂ ਮਾਰੀਆਂ, ਅਰਮਾਨ ਨੇ ਝੋਲੀਂ ਭਰੇ।
ਸੂਰਜ ਸੁਹਾਵੇ-ਤੇਜ ਦਾ, ਸਰ ਜਾਪਦਾ ਮਿੱਠਾ ਮਨੋਂ।
ਨੇੜੇ ਧਰਤਿ ਦੇ ਹੋ ਰਿਹਾ, ਪ੍ਰੀਤਮ ਬੇ-ਅਦਬੀ ਤੋਂ ਡਰੇ।
ਪੌਣਾਂ ਨੇ ਤਰਲਾ ਆਇਕੇ, ਫੁੱਲਾਂ ਤੋਂ, ਹੈ ਲੈ ਲਈ ਸੁਗੰਧਿ,
"ਭੈਣੀ" ਦੀ ਜੀਵੀਹ-ਖਾਕ ਨੂੰ ਚੁੰਮਦੀ ਤੇ ਛੇੜੌਤਾਂ ਕਰੇ।
ਪੰਛੀ ਪ੍ਰੀਤਾਂ-ਪਾਵਣੇ, ਗਾਵਣ ਪਏ ਅਹੂ ਆ ਗਿਆ।
ਅਹੁ ਆ ਗਿਆ। ਅਹੁ ਆ ਗਿਆ, ਅਹੁ ਮਹਿਕ-ਦਾਤਾ ਆ ਆਗਿਆ।
ਹਾਂ ਆ ਗਿਆ, ਕਲਜੁਗ ਦੇ ਅੰਦਰ, ਫੇਰ ਸਤਿਜੁਗ ਲਿਆਣ ਨੂੰ।
ਹਾਂ ਆ ਗਿਆ, ਫੂਹ ਲਾਇਕੇ, ਮੁਰਦੇ ਵੀ ਫਿਰ ਜੀਵਾਣ ਨੂੰ।
ਲਓ ਆ ਗਿਆ ਸੰਸਾਰ ਦਾ-ਮੁੜ ਪਾਰ ਬੇੜਾ ਲਾਣ ਨੂੰ।

# ਖਾਤਰ ਵਤਨ, ਬੇਵਤਨ ਹੋ ਜਾਇ ਕਿਹੜਾ ?

(ਸ੍ਰੀ ਮਾਨ ਗਿਆਨੀ ਸਰਦਾਰਾ ਸਿਘ ਜੀ "ਯੂਸਫ਼")

ਮੋਹ ਨੀਂਦ ਅਗਯਾਨ ਦੇ ਦੱਬਿਆਂ ਨੂੰ, ਹੋਕਾ ਗਯਾਨ ਦਾ ਮਾਰ ਜਗਾਣ ਆਏ।
ਚਿਰ ਵਿਛੜੇ ਗੇੜ ਚੌਰਾਸੀਆਂ ਚੋਂ, 'ਸ਼ਬਦ' ਗੁਰੂ ਦੇ ਨਾਲ ਮਿਲਾਣ ਆਏ।
ਭਰਮ ਭੂਤ ਤੇ ਪਾਪ ਸੰਤਾਪ ਨਿਸਚਤ, ਤਾਣ ਬਾਣ ਕਮਾਣ ਉਡਾਣ ਆਏ।
ਨਾਮ ਦਾਨ ਇਸ਼ਨਾਨ ਦੀ ਦਾਤ ਲੈ ਕੇ, ਧੁਰ ਅਰਸ਼ ਤੋਂ ਪਰਮ ਨਿਧਾਨ ਆਏ।
    ਮਹਿਰਮ ਰਾਜ਼ ਸਨ ਰੱਬੀ ਖਜ਼ਾਨਿਆਂ ਦੇ, ਜੱਗ ਆਪ ਨੂੰ ਸ਼ੁਧ ਸਰਵੱਗ ਆਖੇ।
    ਦੇਹ ਧਾਰੀ ਨੂੰ ਆਖਣਾ ਗੁਰੂ ਮੰਦਾ, ਐਪਰ ਗੁਰੂ ਤੋਂ ਕੌਣ ਅਲੱਗ ਆਖੇ ?

ਉਚੀ ਅਣਖ ਵਾਲੇ, ਸਿਖੀ ਮਣਖ ਵਾਲੇ, ਵੀਰ ਵਿਛੜੇ ਗਲੀ ਮਿਲਾਣ ਵਾਲੇ।
ਗੋਰ, ਮੜੀ, ਮਸਾਣ, ਮੈਦਾਨ ਕਰਕੇ, ਜ਼ਾਤ ਪਾਤ ਦੀ ਭਾਤ ਮਿਟਾਣ ਵਾਲੇ।
ਬਾਣੀ ਤੇਜ ਖੰਡਾ, ਸੇਵਾ ਹਥ ਝੰਡਾ, ਮਨਮੱਤ ਦਾ ਤਖਤ ਉਲਟਾਣ ਵਾਲੇ।
ਜਗ ਜੌਹਰੀ ਫਿਰਣ ਅਨੇਕ ਭਾਂਵੇਂ, ਹੀਰਾ ਪਰਖਦੇ ਕੋਈ ਪਛਾਣ ਵਾਲੇ।
    ਪਰੋਪਕਾਰ ਨੇ 'ਖੁਦੀ' ਜਾਂ ਜੁਦੀ ਕੀਤੀ, ਦਿਲੋਂ ਦੂਰ ਸਭ ਸੋਗ-ਸੰਤਾਪ ਹੋ ਗਏ।
    ਮਹਿਮਾ ਸੰਤ ਦੀ ਵੇਦ ਨਾ ਜਾਣ ਸੱਕੇ, 'ਗੁਰੂ-ਗੁਰੂ' ਕਰਦੇ ਗੁਰੂ ਆਪ ਹੋ ਗਏ।

ਮਸਤ ਗੋਰ ਗੁਲਾਮੀ ਦੇ ਨਸ਼ੇ ਅੰਦਰ, ਥਾਂਓਂ ਆਪਦੇ ਟੁੰਬ ਜਗਾਏ ਕਿਹੜਾ ?
ਸ਼ਹੀਦੀ ਲਾੜਿਆਂ ਨੈਣਾਂ ਦੇ ਤਾਰਿਆਂ ਨੂੰ, ਲਾੜੀ ਮੌਤ ਦੇ ਨਾਲ ਪਰਨਾਏ ਕਿਹੜਾ ?
ਦੀਨਾਂ ਵਾਸਤੇ ਦੁਖੜੇ ਕੌਣ ਝੱਲੇ ? ਖਾਤਰ ਵਤਨ ਬੇਵਤਨ ਹੋ ਜਾਏ ਕਿਹੜਾ ?
ਦੇਣਾ ਹੋਰਾਂ ਨੂੰ 'ਮਰਨ' ਉਪਦੇਸ਼ ਸੌਖਾ, ਮਰ ਜੀਵੜਾ ਹੋਇ ਦਿਖਾਏ ਕਿਹੜਾ ?
    ਅਜ ਲੋੜ ਸਾਨੂੰ ਤੇਰੇ ਮਿਸ਼ਨ ਦੀ ਏ, ਵੱਲ ਵਤਨ ਦੇ ਕਰੀਂ ਖਿਆਲ ਛੇਤੀ!
    ਸੇਵਕ ਸਹਿਕਦੇ 'ਹਰੀ' ਵਿਜੋਗ ਅੰਦਰ, ਭੈਣੀ ਵਾਲਿਆ। ਦਰਸ ਦਖਾਲ ਛੇਤੀ!

ਢੋਲ ਸੱਚ ਦਾ ਏ, ਜੇਕਰ ਅੱਜ ਆਵੇ, ਜਿੰਦ ਹੁਕਮ ਤੋਂ ਘੋਲ ਘੁਮਾ ਦਈਏ।
'ਦੀਨ-ਦਯਾਲ' ਸਿਰ-ਤਾਜ ਟਿਕਾ ਦਈਏ, ਜ਼ੋਰ ਜ਼ੁਲਮ ਦਾ ਤਖਤ ਉਲਟਾ ਦਈਏ।

'ਸਤਿ ਸ੍ਰੀ ਅਕਾਲ' ਗਜਾ ਕਰਕੇ, ਸੱਤੇ ਦੀਪ ਨੌਂ ਖੰਡ ਕੰਬਾ ਦਈਏ।
ਲਾਂਬੂ ਧਰਤ ਅਕਾਸ਼ ਨੂੰ ਲਾ ਦਈਏ, ਨਹੀਂ ਤਾਂ ਨਾਮ ਤੋਂ 'ਸਿਘ' ਹਟਾ ਦਈਏ।
ਹਾ ਹਾ ਕਾਰ। ਅਪਾਰ ਸੰਸਾਰ ਮੱਚੀ, ਦੁਖੀ ਦੀਨਾਂ ਦੀ ਸੁਨਣ ਪੁਕਾਰ ਆ ਜਾ।।
ਰਮਣ ਵਾਲਿਆ ਸੱਭ ਦੇ ਰਿਦੇ ਅੰਦਰ। 'ਰਾਮ' ਰੂਪ ਹੋ ਸਿਘ 'ਸਰਦਾਰ' ਆ ਜਾ।।

# ਬਸੰਤੀ ਫੁੱਲ

(ਰਣਜੀਤ ਖੜਗ)

ਮੌਸਮ ਖਿਜ਼ਾਂ ਸੀ ਆ ਗਿਆ।
ਗੁੰਚਾ ਵੀ ਸੀ ਕੁਮਲਾ ਗਿਆ।
ਹਰ ਫੁਲ ਸੀ ਮੁਰਝਾ ਗਿਆ।
    ਸਿੱਖੀ ਦੇ ਸੋਹਣੇ ਬਾਗ ਦਾ।
    ਰਾਖਾ ਨਾ ਸੀ ਕੋਈ ਜਾਗਦਾ।
ਝੱਖੜ ਸੀ ਐਸਾ ਝੁਲਿਆ।
ਫਰਜ਼ ਹਰ ਕੋਈ ਭੁਲਿਆ।
ਇਹ ਬਾਗ਼ ਇਦਾਂ ਰੁਲਿਆ।
    ਪਤੇ ਹਰੇ ਤੇ ਪਤੀਆਂ।
    ਝਾੜ ਪਤਝੜ ਘਤੀਆਂ।
ਬੁਲਬੁਲਾਂ ਵੇਚਾਰੀਆਂ।
ਉਹ ਕਰਨ ਆਹੋ ਜ਼ਾਰੀਆਂ।
ਜਿਗਰਾਂ ਤੇ ਚਲਣ ਆਰੀਆਂ।
    ਬਿਹੋਂ ਦੀ ਆਤਸ਼ ਭੁੰਨੀਆਂ।
    ਸਾਈਂ ਦੇ ਦਰ ਤੇ ਰੁੰਨੀਆਂ।
ਉਸ ਜੋਤ ਨੇ ਸਿਰ ਚੁਕਿਆ।
ਜਾਂ ਆਜਜ਼ਾਂ ਨੂੰ ਤਕਿਆ।
ਨਾਂ ਤਕ ਕੇ ਜਰ ਸਕਿਆ।
    ਮਿਹਰਾਂ ਤੇ ਝਟ ਓਹ ਆ ਗਈ।
    ਰਹਿਮਤ ਦੀ ਵਰਖਾ ਪਾ ਗਈ।
ਮਿਟ ਗਏ ਆਜਾਰ ਨੇ।
ਖੁਸ਼ੀਆਂ ਦੇ ਸਭ ਆਸਾਰ ਨੇ।
ਮੁੜ ਖਿੜ ਪਏ ਗੁਲਜ਼ਾਰ ਨੇ।

ਦੁਖਾਂ ਦੀ ਬਸ ਹੁਣ ਅੰਤ ਏ।
ਜਾਂ ਆ ਗਈ ਬਸੰਤ ਏ।
ਗੁੰਚਾ ਖਿੜ ਖਿੜ ਕੇ ਹੱਸਿਆ।
ਹੱਸ ਹੱਸ ਕੇ ਉਸ ਨੇ ਦਸਿਆ।
ਲੂੰ ਲੂੰ 'ਚ ਮੇਰੇ ਧਸਿਆ।
ਸੁਖਾਂ ਦਾ ਸੀ ਪੈਗਾਮ ਉਹ।
ਆਸਾਂ ਦਾ ਸੀ ਅੰਜਾਮ ਉਹ।
ਔਹ ਰਾਮ ਸਿੰਘ ਜੀ ਆ ਗਏ।
ਔਹ ਆ ਗਏ ਔਹ ਆ ਗਏ।
ਮੋਇਆਂ 'ਚ ਜੀਵਨ ਪਾ ਗਏ।
ਹੁਣ ਪਰਾਂ ਹੇਠੋਂ ਚੁੰਝ ਕਢ।
ਸੁਟੇ ਨੇ ਤੇਰੇ ਫਾਹ ਵਢ।
ਐ ਬੁਲਬੁਲੇ ਬੇਦਾਰ ਹੋ।
ਛਡ ਗਫਲਤਾਂ ਹੁਸ਼ਿਆਰ ਹੋ।
ਪਰਵਾਜ਼ ਨੂੰ ਤਿਆਰ ਹੋ।
ਤੈਨੂੰ ਇਹ ਫਰਸ਼ੇ ਚਾਣਗੇ।
ਤੇ ਅਰਸ਼ ਤੇ ਪਹੁੰਚਾਣਗੇ।

# ਪੂਰਨ ਪੁਰਖ ਦਾ ਅਵਤਾਰ

(ਹਿੰਦੀ ਕਵੀ ਸ੍ਰੀ ਯੁਤ ਰਾਮ ਅਵਤਾਰ 'ਨਾਇਕ' ਬੈਂਕੋਕ ਸਿਆਮ )

ਗੁਰ ਅਰ ਗੋਵਿੰਦ ਆਨੰਦ ਕੰਦ ਦ੍ਵੰਦ ਹਰਨ,
ਕਰਣਾ ਸਕਲ ਕਾਰਜ ਚਰਨੋਂ ਮੈਂ ਸ਼ਕਤੀ ਹੈ।
ਏਕ ਸਿਰਜਨ ਹਾਰ, ਏਕ ਸਿਖਸ਼ਾ ਦੇ ਪਾਰ ਕਰਤ,
ਹਰਤ ਤ੍ਰੈਈ ਤਾਪ ਕੋ ਬਖਾਨਤ ਬੇਦ ਪੰਕਤੀ ਹੈ।
ਦੋਊ ਗੁਣਾ ਗਾਰ ਸੰਸਾਰ ਮੈਂ ਅਧਾਰ ਸਭ ਕੇ,
ਦਇਆਸਾਗਰ, ਭਗਤ ਵਤਸਲ ਜਾਨੇਤ ਸਭ ਵਿਅਕਤੀ ਹੈ।
ਮਨ ਬਚ ਕਾਇ ਜੋ ਜਾਇ ਸ਼ਰਨ ਸੇਵਾ ਕਰਨ,
ਗੋਬਿੰਦ ਤੇ ਅਨੰਤ ਫਲ ਦਾਇਕ ਗੁਰੂ ਭਗਤੀ ਹੈ।
ਸ੍ਰੀ ਗੁਰੂ ਨਾਨਕ ਦੇਵ, ਅੰਗਦ, ਅਮਰ ਦਾਸ ਜੀ,
ਰਾਮਦਾਸ ਅਰਜਨ ਦੇਵ ਦਿਵ ਕਾਰਜ ਕੀਨੇ ਹੈ।
ਗੁਰੂ ਹਰਿ ਗੋਬਿੰਦ, ਹਰਿ ਕ੍ਰਿਸ਼ਨ ਹਰਿ ਰਾਏ ਜੀ,
ਸ੍ਰੀ ਤੇਗ ਬਹਾਦਰ ਦੇਸ਼ ਹਿਤ ਬਲੀ ਦੀਨੇ ਹੈ।
ਅੰਮ੍ਰਿਤ ਛਕਾਇ ਗੁਰੂ ਗੋਬਿੰਦ ਸਿੰਘ ਜਥਾ ਕੋਦੀ,
ਗੁਰੂ ਬਾਲਕ ਸਿੰਘ ਭਗਵਤ ਭਗਤੀ ਚੀਨੇ ਹੈ।
ਸੰਮਤ ਅਠਾਰਾਂ ਸੈ ਬਹੁਤ ਮਾਘ ਪੰਚਮੀ ਕੋ,
ਪੁਰਖ ਅਕਾਲ ਅਵਤਾਰ ਆਪ ਲੀਨੇ ਹੈ।
ਦੇਸ਼ ਪੰਚਾਲ ਮੈਂ ਬਿਹਾਲ ਨਰ ਨਾਰ ਸਬੈ,
ਸੰਕਟ ਅਨੇਕਨ ਸਹਿ ਤ੍ਰਾਹਿ ਤ੍ਰਾਹਿ ਕਰਤੇ।
ਪਿਤਾ ਸੇ ਪੁਤ੍ਰ, ਭਾਈ ਭਾਈ, ਦਾਸ ਪਾਲਕ ਸੇ,
ਝਪਟ ਝਪਟ ਝਟਕਾ ਹਲਾਲੀ ਪੈ ਲਰਤੇ।
ਤਿਆਗ ਸ਼ੁੱਧ ਪੰਥ ਕੋ ਕੁਪੰਥ ਮੈਂ ਲਿਪਟਿ ਗਇ,
ਭੂਲੇ ਭਲੀ ਗੁਰੂ ਬਾਣੀ ਧਿਆਨ ਨ ਧਰਤੇ।

ਪ੍ਰਸਪਰ ਝਗਰਤੇ ਬਹਿ ਜਾਤਿ ਕੁਮਤਿ ਸਾਗਰ ਮੇਂ,
ਆਪ ਚੀਨੀ ਵਾਲੇ ਨੇ ਉਧਾਰ ਲੀਨੇ ਕਰਤੇ।
ਸਤਿਗੁਰੂ ਰਾਮ ਸਿੰਘ ਨਿਰਭੈ ਸਿੰਘ ਨਾਦ ਕਰ,
ਅਦਭੁਤ ਉਪਦੇਸ਼ ਦੇ ਹਿੰਸਾ ਤੇ ਹਟਾਏ ਹੈ।
ਗਿਆਨ ਗਰਮਾਂ ਸਿਖਾਏ ਸਮਝਾਏ ਧਰਮ ਹੋਣ ਕੋ,
ਸਭ ਕੋ ਵਟੋਰ ਗੁਰੂ ਬਾਣੀ ਕੇ ਵਤਾਏ ਹੈ।
ਸੁਮਾਰਗ ਪਰ ਲੇ ਆਏ ਮਾਸ ਮਦਰਾ ਕੋ ਛੁਡਾਏ,
ਨਾਮ ਰਟ ਲਾਏ ਨਾਮਧਾਰੀ ਕਹਾਏ ਹੈ।
ਠੀਕ ਸਮੇਂ ਆਪਕੇ ਵਚਾਏ ਜਾਤੀ ਦੇਸ਼ ਧ੍ਰਮ,
ਭ੍ਰਮ ਕੋ ਭਗਾਇ ਪੰਥ ਖਾਲਸਾ ਬਚਾਏ ਹੈ।

# ਜੁਗ ਪਲਟਾਊ

(ਸ੍ਰ. ਗੁਰਦਿੱਤ ਸਿਘ ਜੀ)

ਮੈਂ ਮੁਸੱਵਰ ਹਾਂ, ਮੇਰਾ ਹਰ ਗੀਤ ਇਕ ਤਸਵੀਰ ਹੈ।
ਹਰ ਰੰਗ ਜਿਸਦਾ ਖ਼ੂਨ ਦਿਸਦਾ ਸਹਿਜ ਅੱਖ ਦਾ ਨੀਰ ਹੈ।
ਰੋਜ ਮੈਂ ਸੁਪਨੇ ਅਲੀਕਾਂ ਜਿੰਦਗੀ ਤੇ ਮੌਤ ਦੇ
ਇਹ ਮੇਰੇ ਦਿਲ ਦੀ ਹੈ ਦੌਲਤ, ਇਹ ਮੇਰੀ ਜਾਗੀਰ ਹੈ।
ਇਹ ਮੇਰੀ ਤਸਵੀਰ ਹੈ, ਤਾਰੀਖ ਦੇ ਉਸ ਬਾ..... ਦੀ।
ਤੜਪ ਕੇ ਸੀ ਚੁਪ ਹੋ ਗਈ ਰੂਹ ਜਾਂ ਪੰਜਾਬ ਦੀ।
ਤਾਰਿਆਂ ਦੇ ਖ਼ੂਨ ਚੋਂ ਹੋਈ ਜੀਹਦੀ ਪਰਭਾਤ ਸੀ।
ਉਹਦਿਆਂ ਲੇਖਾਂ ਤੇ ਪੈ ਗਈ ਹਸਰਤਾਂ ਦੀ ਰਾਤ ਸੀ।
ਬੁਝ ਗਿਆ ਸੀ ਟਮਟਮਾਂਦਾ ਹਿਦ ਦਾ ਅੰਤਮ ਚਰਾਗ।
ਹੋਰ ਗੂਹੜਾ ਹੋ ਗਿਆ ਸੀ ਇਹਦੀ ਬਦਬਖਤੀ ਦਾ ਦਾਗ਼.
ਰਾਵੀ ਦੇ ਜੀਊਂਦੇ ਹੁਸਨ ਤੇ ਟੁੱਟੀ ਸੀ ਬਿਜਲੀ ਕਹਿਰ ਦੀ।
ਮੌਤ ਦਾ ਮਾਤਮ ਸੀ ਕਰਦੀ ਜ਼ਿੰਦਗੀ ਹਰ ਲਹਿਰ ਦੀ।
ਨ ਖੁਦਾ ਬੇਹੋਸ਼ ਸਨ ਬੇੜੀ ਭੰਵਰ ਵਿਚ ਬੋੜਕੇ।
ਸੀ ਬੈਠ ਗਏ ਸਾਕੀ ਸੁਰਾਹੀਆਂ ਤੇ ਪਿਆਲੇ ਤੋੜਕੇ।
ਸਹਿਮ ਗਈਆਂ ਸੀ ਬਹਾਰਾਂ ਬੁਲਬਲਾਂ ਹੋਈਆਂ ਉਦਾਸ।
ਆਣ ਕੀਤਾ ਸੀ ਹਜ਼ੂਰੀ ਬਾਗਾਂ ਵਿਚ ਨਾਗਾਂ ਨੇ ਵਾਸ।
ਜ਼ਹਿਰ ਵਿਚ ਡੁੱਬੀ ਹਵਾ ਬਣ ਫੁਲ ਅੰਗਿਆਰੇ ਗਏ।
ਪੰਜਾਬੀਆਂ ਦੀ ਅਣਖ ਨੂੰ ਕਈ ਡੰਗ ਸੀ ਮਾਰੇ ਗਏ।
ਜਿੰਦਗੀ ਦਾ ਉਸ ਵੇਲੇ ਮੁਸਕਰਾਣਾ ਪਾਪ ਸੀ।
ਚਹਿ ਚਹਾਣਾ ਪਾਪ ਸੀ, ਕੋਈ ਗੀਤ ਗਾਣਾ ਪਾਪ ਸੀ,
ਪੰਛੀਆਂ ਦਾ ਪਿੰਜਰਿਆਂ ਵਿਚ ਫੜ ਫੜਾਣਾ ਪਾਪ ਸੀ।
ਫਰਿਆਦ ਕਰਨਾ ਪਾਪ ਸੀ,

ਇਸ ਕੈਦੀਆਂ ਦੇ ਦੇਸ਼ ਨੂੰ ਆਜ਼ਾਦ ਕਰਨਾ ਪਾਪ ਸੀ।
ਜਾਗ ਉਠੀ ਉਸ ਵੇਲੇ, ਇਕ ਅਨੋਖੀ ਆਤਮਾ।
ਦਰਦ ਬਣਕੇ ਦਿਲ 'ਚ ਵਸਿਆ ਸੀ ਜੀਹਦੇ ਪ੍ਰਮਾਤਮਾ।
ਇਕ ਜ਼ਿੰਦਗੀ ਤੇ ਪੈ ਰਹੀ ਜਾਂ ਮੌਤ ਵਰਗੀ ਸ਼ਾਮ ਸੀ।

# ਚੀਨੀ ਵਾਲੇ ਦਾ ਆਨ ਅਵਤਾਰ ਹੋਇਆ

(ਸ੍ਰੀ ਮਾਨ ਸ੍ਰਦਾਰ ਸਾਧੂ ਸਿੰਘ ਜੀ ਸਾਬਿਰ)
ਖੁਰੜਿਆਂ ਵਾਲਾ, ਲਾਇਲਪੁਰ

ਪੈਕੇ ਰਾਜ ਹੰਕਾਰ ਦੇ ਮਦ ਅੰਦ੍ਰ, ਸਿੱਖੀ ਧਰਮ ਦੀ ਰੀਤ ਭੁਲਾਈ ਸੀ ਜਦ।
ਐਸ਼ ਇਸ਼ਰਤਾਂ ਵਿਚ ਸਰਦਾਰ ਲੱਗੇ, ਨਾਮ ਦਾਨ ਦੀ ਹੋਈ ਸਫਾਈ ਸੀ ਜਦ।
ਇਕ ਭੁਲਿਆ ਨਾਮ ਪ੍ਰਮਾਤਮਾ ਦਾ, ਦੂਖੀ ਭਜਨ ਬਿਨ ਹੋਈ ਲੁਕਾਈ ਸੀ ਜਦ।
ਗੁਰੂ ਗ੍ਰੰਥ ਦਾ ਕਰਨ ਪ੍ਰਕਾਸ਼ ਭੁਲੇ, ਸਿੱਖਾਂ ਸਿੱਖਾਂ ਦੀ ਅਲੱਖ ਮੁਕਾਈ ਸੀ ਜਦ।
ਸੁਖਾਂ ਵਿਚ ਪੈ ਹੁਕਮ ਦਸ਼ਮੇਸ਼ ਭੁਲਿਆ, ਭਾਈ ਭਾਈ ਦਾ ਵੈਰੀ ਸੰਸਾਰ ਹੋਇਆ!
ਧਰਤ ਦੁਖੀ ਹੋ ਫੇਰ ਪੁਕਾਰ ਕੀਤੀ, ਚੀਨੀ ਵਾਲੇ ਦਾ ਤਦ ਅਵਤਾਰ ਹੋਇਆ!
ਗਲ ਹੋਰ ਦੀ ਕੀ ਰੰਜੀਤ ਸਿੰਘ ਭੀ, ਹੋਇਆ ਪਤਤ ਤੇ ਖਾਲਸੇ ਛੰਨਿਆ ਸੀ।
ਫੂਲਾ ਸਿੰਘ ਅਕਾਲੀ ਨਾਮ ਰਸੀਏ, ਨਾਲ ਇਮਲੀ ਓਸਨੂੰ ਬੰਨਿਆ ਸੀ।
ਸਿਰ ਤੇ ਡਰ ਨਾ ਕਿਸੇ ਦਾ ਰਿਹਾ ਸੀ ਜਦ, ਤਾਂਹੀ ਰੈਹਤ ਮਰਿਆਦਾ ਨੂੰ ਭੰਨਿਆਂ ਸੀ।
ਸਿਖੀ ਸਿਦਕ ਭਰੋਸੇ ਵਿਚ ਨ ਕੋਈ ਪੂਰਾ, ਖੌਫ ਗੁਰੂ ਦਾ ਕਿਸੇ ਨ ਮੰਨਿਆ ਸੀ।
ਨਾਮ ਦਾਨ ਇਸ਼ਨਾਨ ਤੋਂ ਹੋਏ ਬ੍ਰਿਵੇ, ਬਾਣੀ ਨਾਲ ਨ ਕਿਸੇ ਪਿਆਰ ਹੋਇਆ।
ਦ੍ਵੈਤ ਈਰਖਾ ਵਿਚ ਵੇਖ ਸੜਦਿਆਂ ਨੂੰ, ਚੀਨੀ ਵਾਲੇ ਦਾ ਆਨ ਅਵਤਾਰ ਹੋਇਆ!
ਸਾਧ ਸੰਤ ਦਾ ਹੋਣ ਅਪਮਾਨ ਲੱਗਾ, ਧਰਮਸ਼ਾਲਾ ਦੀ ਰੌਣਕ ਕਾਫੂਰ ਹੋਈ।
ਬੀਰ ਸਿੰਘ ਜਿਹੇ ਸੰਤ ਬੇ ਦੋਸ਼ ਕੋਹੇ, ਦਇਆ ਖਾਲਸੇ ਤੋਂ ਉਕੀ ਦੂਰ ਹੋਈ।
ਭਾਈ ਭਾਈ ਨੂੰ ਵੱਢਕੇ ਖਾਣ ਲੱਗਾ, ਜ੍ਵਾਲਾ ਕ੍ਰੋਧ ਦੀ ਗਰਮ ਤਨੂਰ ਹੋਈ।
ਇਕੋ ਪਿਤਾ ਸੀ ਭਲਿਆ ਮਧ ਅੰਦ੍ਰ, ਧਰਤ ਵਲੋਂ ਜਾ ਅਰਜ ਹਜ਼ੂਰ ਹੋਈ।
ਕੋਈ ਭੇਜ ਸਾਈਆਂ ਦੁਖ ਹਰਨ ਵਾਲਾ, ਜਗ ਪਾਪਾਂ ਦਾ ਆਨ ਸ਼ਿਕਾਰ ਹੋਇਆ!
ਭਜਨ ਪ੍ਰੇਮ ਦੀ ਨਦੀ ਵਗਾਵਨੇ ਨੂੰ ਚੀਨੀ ਵਾਲੇ ਦਾ ਆਣ ਅਵਤਾਰ ਹੋਇਆ!
ਹਾਂ ਹਾਂ ਯਾਦ ਹੈ ਜੇ ਕਰ ਤੂੰ ਆਂਵਦਾ ਨ, ਦਇਆ ਧਰਮ ਦੀ ਜਗੋਂ ਸਫਾਈ ਹੁੰਦੀ।
ਸਿਖ ਪੰਥ ਦੀ ਸ਼ਾਨ ਨ ਕੌਮ ਰਹਿੰਦੀ, ਬਾਣੀ ਗੁਰਾਂ ਦੀ ਸਭਨਾਂ ਭੁਲਾਈ ਹੁੰਦੀ।
ਡਿਗੇ ਧਰਮ ਤੋਂ ਰਾਜ ਦਾ ਨਾਸ ਹੋਇਆ, ਭੁਲਦੇ ਰਬ ਨੂੰ ਨਰਕ ਭਰਾਈ ਹੁੰਦੀ।
ਸ਼ਾਂਤੀ ਸੁਖ ਨ ਦੇਖਣੇ ਵਿਚ ਔਂਦਾ, ਦੁਖ ਪਾਪਾਂ ਦੀ ਮਚੀ ਦੁਹਾਈ ਹੁੰਦੀ।
ਭੈਣੀ ਸਾਹਿਬ ਜੀ ਤੋਂ ਭਾਨ ਚਮਕਿਆ ਜਦ, ਦੂਰ ਪਾਪਾਂ ਦਾ ਧੁੰਧ ਗੁਬਾਰ ਹੋਇਆ!
ਕੇਵਲ ਇਕ ਅਕਾਲ ਜਪਾਨ ਖਾਤਰ, ਚੀਨੀ ਵਾਲੇ ਦਾ ਆਣ ਅਵਤਾਰ ਹੋਇਆ।

# ਅਜ ਚੀਨੀ ਵਾਲਾ ਆਇਆ ਏ

(ਸੰਤ ਸੇਵਾਦਾਸ ਜੀ ਮੁਕਤ ਪਤਲਿਆਨੀ ਜੇਡਾਲਾ ਲਾਇਲਪੁਰ)

ਜਦ ਦੁਾਪਰ ਤ੍ਰੇਤਾ ਲੰਘੇ ਸਨ –ਕਲਿਜੁਗ ਨੇ ਲੋਕੀਂ ਡੰਗੇ ਸਨ।
    ਦਿਲ ਸਭ ਦੇ ਝੂਠ ਨੇ ਰੰਗੇ ਸਨ ਗਿਆ ਧਰਮ ਸੀ ਦੁਖੜੇ ਸੈਹ ਸੈਹ ਕੇ।
ਤਦ ਤੁਰਕ ਹਕੂਮਤ ਭਾਰੀ ਸੀ ਅਤਿ ਦੁਖੀ ਹੋਈ ਹਿੰਦ ਸਾਰੀ ਸੀ।
    ਚੁਕ ਲੈਂਦੇ ਕੰਨਿਆਂ ਨਾਰੀ ਸੀ ਕਰਦੇ ਸਨ ਜ਼ੁਲਮਤ ਗੈਹ ਗੈਹ ਕੇ।
ਤਦ ਦਸਮਾ ਗੁਰੂ ਕਹਾਇਆ ਤੂੰ ਜ਼ੁਲਮਾਂ ਨੂੰ ਠੱਲ ਚਾ ਲਾਇਆ ਤੂੰ।
    ਸੁਤਿਆਂ ਨੂੰ ਆ ਜਗਾਇਆ ਤੂੰ, ਨੀਤੀ ਦੀਆਂ ਚਾਲਾਂ ਕੈਹ ਕੈਹ ਕੇ।
ਤੁਧ ਗਏ ਪਿਛੋਂ ਏਹ ਚਾਲ ਹੋਈ, ਛੱਡ ਧੀਰ ਧਰਾ ਬੇਹਾਲ ਹੋਈ।
    ਆਦੇਖ ਜੋ ਮੇਰੇ ਨਾਲ ਹੋਈ, ਹੁਣ ਜਾਨ ਬਚੇ ਨਾ ਸ਼ੈਹ ਸ਼ੈਹ ਕੇ।
ਹੋਈ ਸ਼ੰਕਰ ਵਰਨ ਸੁੱਧ ਭੁਲੀ ਹੈ ਆ ਜ਼ੁਲਮ ਹਨੇਰੀ ਝੁੱਲੀ ਹੈ।
    ਨਾ ਝੁੱਲੀ ਹੈ ਨ ਜੁਲੀ ਹੈ, ਮੁਕ ਚੱਲੀ ਦੁਨੀਆਂ ਖੇਹ ਖੇਹ ਕੇ।
ਜੱਗ ਹਾਹਾ ਕਾਰ ਬੈਹ ਮੱਚੀ ਏ, ਕੋਈ ਸੁਣਦਾ ਗੱਲ ਨ ਸੱਚੀ ਏ।
    ਹੋਏ ਖਚੋਏ ਨ ਬੱਚੀ ਏ, ਗਊਆਂ ਨੂੰ ਮਾਰਨ ਗੈਹ ਗੈਹ ਕੇ।
ਧਰ ਰੂਪ ਬਰਾਗਣ ਧਾਰਾ ਏ, ਸ਼ਿਵ ਇੰਦ੍ਰ ਬ੍ਰੱਹਮ ਪੁਕਾਰਾ ਏ।
    ਆ ਮੱਲਿਆ ਤੇਰਾ ਦਵਾਰਾ ਏ, ਤੱਪ ਕਰਦੇ ਭੁਖੇ ਰੈਹ ਰੈਹ ਕੇ।
ਤੱਤ ਵੇਤੇ ਸੰਤ ਫਕੀਰ ਸੀ ਜੋ, ਦਿਲ ਹਿੱਲੇ ਬੜੇ ਗੰਭੀਰ ਸੀ ਜੋ।
    ਉਨ੍ਹਾਂ ਲਏ ਸੁਖ ਸਰੀਰ ਸੀ ਜੋ, ਪਰਬਤ ਦੀ ਕੁਖੇ ਬੈਹ ਬੈਹ ਕੇ।
ਖਿਨੇ ਕੀਤੀ ਰੌਲ ਬ੍ਰੇਹਮੰਡ ਸੀ ਜੋ, ਛੱਡ ਆਪਾ ਸੁਣੀ ਅਖੰਡ ਸੀ ਜੋ।
    ਆ ਕਰੂ ਆਜ਼ਾਦ ਅਖੰਡ ਸੀ ਜੋ ਇਊਂ ਧੀਰਜ ਦਿੱਤੀ ਕੈਹ ਕੈਹ ਕੇ।
ਬਸੰਤ ਪੰਚਮੀਂ ਆਈ ਸੀ, ਸੱਭ ਸੁਰਾਂ ਵੀ ਨਜ਼ਰ ਟਕਾਈ ਸੀ।
    ਭੂਮੀ ਸ਼ਿੰਗਾਰ ਸੁਹਾਈ ਸੀ, ਪੰਛੀ ਹਨ ਗੌਂਦੇ ਚੈਹ ਚੈਹ ਕੇ।
ਅੱਜ ਭੈਣੀ ਸਾਹਿਬ ਸੁਹਾਇਆ ਏ, ਗੁਰ ਚੀਨੀ ਵਾਲਾ ਆਇਆ ਏ।
    ਸੁਭ ਰਾਮ ਮਰਗੇਸ਼ ਕਹਾਇਆ ਏ, ਕਰ ਮੁਕਤ ਬੰਦਨਾ ਢਹਿ ਢਹਿ ਕੇ।

# ਨਾਨਕ ਹੀ ਗੁਰੂ ਪੇਟਾ ਤਾਨਾ ਹੈ

(ਸ੍ਰ. ਲਾਲ ਸਿੰਘ ਜੀ ਸਕੱਤ੍ਰ ਅਕਾਲੀ ਜਥਾ ਵਰਨ ਜਿਲਾ ਸ਼ੇਖੂਪੁਰਾ)

(ਕਬਿਤ) ਅੱਜ ਦੀ ਬਹਾਰ ਸੋਹਨੀ ਮੋਹਨੀ ਜੀਆ ਜੰਤ ਤਾਂਈ,
ਸੁਕੀ ਹੋਈ ਬਨਾਸਪਤੀ ਹਰੀ ਭਰੀ ਕਰਨ ਵਾਲੀ।
ਮੋਤੀਆ ਗੁਲਾਬ ਗੇਂਡਾ ਖਿਲੀ ਗੁਲਜਾਰ ਸੋਹਨੀ,
ਬੋਲਦੇ ਬਸੰਤ ਪੰਛੀ ਮੁਦਤਾ ਕਰਨ ਵਾਲੀ।
ਅੰਜ ਦੇ ਦਿਹਾੜੇ ਹੀ ਸੁਭਾਗ ਭਰੀ ਪੰਚਮੀ ਨੂੰ,
ਸ਼ਾਂਤ ਭਰੀ ਜੋਤ ਆਈ ਚਾਂਨਨਾ ਕਰਨ ਵਾਲੀ।
ਪਾਪੀਆਂ ਦੇ ਤਾਰਨ ਕੁਰੀਤੀਆਂ ਉਖਾਰਨ ਨੂੰ,
ਸੇਵਕਾਂ ਉਬਾਰਨ ਕਲੇਸ਼ਾਂ ਨੂੰ ਹਰਨ ਵਾਲੀ।
ਪਰਮ ਪਵਿੱਤਰ ਪ੍ਰਸ਼ੋਤਮ ਅਲਾਹੀ ਜੋਤ,
ਪਰ ਉਪਕਾਰੀ ਬਾਬਾ ਰਾਮ ਸਿੰਘ ਆਏ ਅੱਜ।
ਗੁਰ ਮਰਿਆਦਾ ਨਵੇਂ ਸਿਰ ਸੁਰਜੀਤ ਕੀਤੀ,
ਸੁਤੇ ਅਗਿਆਨ ਨੀਂਦ ਝੂੰਨ ਕੇ ਜਗਾਏ ਅੱਜ।
ਈਰਖਾ ਦਵੈਤ ਕਾਮ ਕਰੋਧ ਦੇ ਨਿਵਾਰਨ ਨੂੰ,
ਸ਼ੁਭ ਉਪਦੇਸ਼ ਦੇ ਕੇ ਸੇਵਕ ਤਰਾਏ ਅੱਜ।
ਸਾਡੇ ਵਲੋਂ ਨਾਮਧਾਰੀ ਵੀਰਾਂ ਨੂੰ ਵਧਾਈ ਹੋਵੇ,
ਨਾਮਧਾਰੀ ਪੰਥ ਦੇ ਰਚਨ ਹਾਰ ਆਏ ਅੱਜ।
ਸ੍ਰੀ ਗੁਰੂ ਨਾਨਕ ਦੇ ਨਾਮ ਲੇਵਾ ਪ੍ਰਾਨੀਆਂ ਨੂੰ,
ਮਿਲਕੇ ਅਕੱਠੇ ਇਸ ਪੁਰਬ ਨੂੰ ਮਨਾਣਾ ਚਾਹੀਏ।
ਮੈਤਰੀ ਪ੍ਰੇਮ ਤੇ ਪਿਆਰ ਦਾ ਪ੍ਰਭਾਵ ਪਾ ਕੇ,
ਵੈਰ ਤੇ ਵਿਰੋਧ ਗੁੱਸੇ ਗਿਲੇ ਨੂੰ ਹਟਾਣਾ ਚਾਹੀਏ।
ਪਾਇ ਗਲਵਕੜੀ ਤੱਕੜੀ ਦੇ ਤੋਲ ਵਾਂਗੂੰ,
ਨੀਵਾਂ ਉਚਾ ਛੱਡ ਸਾਵਾਂ ਤੋਲ ਕੇ ਵਖਾਣਾ ਚਾਹੀਏ।

ਆਪਨੇ ਅਸੂਲਾਂ ਦੇ ਪਾਬੰਦ ਹੋ ਅਨੰਦ ਰਹਿਨਾ,
ਹੋਰਾਂ ਦੇ ਅਸੂਲਾਂ ਤੇ ਨਾ ਨੁਖਸ ਉਠਾਣਾ ਚਾਹੀਏ।
ਸਾਡੇ ਸਤਗੁਰੂਆਂ ਨੇ ਆਦਿ ਸ੍ਰੀ ਗ੍ਰੰਥ ਸਾਹਿਬ,
ਮਿਲਥੇ ਤੇ ਏਕਤਾ ਦੀ ਸਿਫਤ ਉਚਾਰੀ ਹੈ।
ਆਪ ਸੋਚੋ ਤੰਤ ਸੂਤ ਕੱਚੀ ਬਹੁ ਅਕਨੀ ਹੋਕੇ,
ਰੱਸੀ ਬਨ ਬੰਨ ਕੇ ਖਲ੍ਹਾਰੇ ਹਾਥੀ ਭਾਰੀ ਹੈ।
ਕਲਾ ਇਕ ਤਿਨਕਾ ਨਾ ਕਿਣਕਾ ਉਨਾਇ ਸਕੇ,
ਕੱਠੀ ਮੁੱਠੀ ਹੋਇ ਕੇ ਤੇ ਬਨਦੀ ਬੁਹਾਰੀ ਹੈ।
ਨਿਕੀ ਨਿਕੀ ਬੂੰਦ ਵਰ ਨਾਲੇ ਦਰਯਾ ਦੇ ਬਨ,
ਰੋਹੜ ਕੇ ਲੈ ਜਾਵੇ ਬ੍ਰਿਖ ਸ਼ਿਲਾ ਭਾਰੀ ਭਾਰੀ ਹੈ।
ਸਾਡੇ ਗੁਰੂ ਪੰਚਮ ਨੇ ਏਕੇ ਦੀ ਤਾਈਦ ਕੀਤੀ,
ਸਾਮ੍ਹਨੇ ਮਿਸਾਲ ਗੁਰੂ ਗ੍ਰੰਥ ਜੀ ਦੀ ਭਾਰੀ ਹੈ।
ਮੋਚੀ ਸ਼ੇਖ ਬਾਮਨ ਤੇ ਛੀਬਿਆਂ ਨੂੰ ਹੋੜਿਆ ਨਾਂ ?
ਕਾਸਬੀ ਕਸਾਈ ਬਾਣੀ ਬਾਣੀਏ ਉਚਾਰੀ ਹੈ।
ਸੈਨ ਨਾਈ ਧੰਨਾਂ ਜਟ ਭਿਖੇ ਆਦਿ ਸਾਰੇ ਭੱਟ,
ਮੂਸਨ ਤੇ ਸੋਮਨ ਦੀ ਚਾਲ ਹੀ ਨਿਆਰੀ ਹੈ।
ਉਚੀ ਨੀਵੀਂ ਜਾਤ ਛੱਡ ਕਿਸੇ ਨੂੰ ਨਾਂ ਕੀਤਾ ਅੱਡ,
ਇਕਤ੍ਰ ਪਰੋਇ ਸੂਤ ਸਭੇ ਪ੍ਰਾਨ ਧਾਰੀ ਹੈ।
ਭਾਵੇਂ ਸਾਡੀ ਰਹਿਤ ਅਸੂਲਾਂ ਦੇ ਵਖੇਵੇ ਜੁਦਾ,
ਪਰ.ਸਾਡਾ ਸਾਰਿਆਂ ਦਾ ਇਕੋ ਹੀ ਨਸ਼ਾਨਾ ਹੈ।
ਜੈਸੇ ਲਡੂ, ਬੁਨਕਾ ਮਿਠਾਈ ਕਲਾ ਕੰਦ ਪੇੜਾ,
ਬਨੇ ਏਕ ਖਾਂਡ ਕੇ ਜਲੇਬੀ ਆਦੇ ਖਾਨਾ ਹੈ।
ਜੈਸੇ ਏਕ ਸੁਇਨੇ ਕੇ ਜੜਾਊ ਛਾਪ ਕੰਕਣ ਹੈ
ਕੰਠੇ ਕਾਂਟੇ ਕੁੰਡਲ ਔ ਕਈ ਭਾਂਤ ਨਾਨਾ ਹੈ।
ਵੈਸੇ ਸਹਜ ਧਾਰੀ ਨਾਮਧਾਰੀ ਨਰੰਕਾਰੀ ਆਦਿ,
ਨਾਨਕ ਹੀ ਗੁਰੂ ਸਾਰਿਆਂ ਦਾ ਪੇਟਾ-ਤਾਨਾ ਹੈ।
ਨਿਰਮਲਾ ਨਿਹੰਗ ਨਾਮਧਾਰੀ ਨਿਰੰਕਾਰੀ ਹੋਵੇ,
ਦੂਜੇ ਨੂੰ ਨ ਕਹਿ ਤੂੰ ਅਕਾਲੀ ਜਾ ਉਦਾਸੀ ਬਨ।
ਹਾਂ ਗੈਰ ਸਿਖਾਂ ਵਿਚ ਆਪਨ ਮਿਲਾਈਂ ਜਾਨਾਂ,
ਨਾਮ ਰੂਪ ਔਖਦੀ ਖਵਾਊ ਸੰਨਿਆਸੀ ਬਨ।

ਫੇਰ ਕੇ ਢੰਢੋਰਾ ਪਾ ਕੇ ਫੇਰਾ ਸਾਰੇ ਦਸੇ ਜਗ,
ਇਕੋ ਗੁਰੂ ਨਾਨਕ ਜੋ ਕਟਦਾ ਚੁਰਾਸੀ ਜਨ।
ਸੁਣਿਆ ਜਾਂ ਵੇਖਿਆ ਧਿਆਇਆ ਇਕ ਮਨ ਹੋ ਕੇ,
ਨਾਮ ਲਿਆਂ ਨਾਨਕ ਦਾ ਹੋਂਵਦੀ ਖਾਲਾਸੀ ਜਨ।
ਕੋਈ ਪਹਿਰੇ ਨੀਲਾ ਕੋ ਉਜੀਲਾ ਪਾ ਛਬੀਲਾ ਬਨੇ,
ਫੜੇ ਹਥ ਮਾਲਾ ਕੋਈ ਪਾਇ ਕਿਰਪਾਨ ਗਲ।
ਸੀਸ ਟੋਪੀ ਗਲਿ ਸੇਲੀ ਧੂੜ ਹੋ ਸਰੀਰ ਮੇਲੀ,
ਹੋਵੇ ਕੋ ਤਿਆਗੀ ਚਾਹੇ ਕਰੇ ਸੋਧ ਪਾਂਨ ਜਲ।
ਪੜੇ ਵਿਦਿਆਲੇ ਚਾਹੇ ਕਰੇ ਧਰਮ ਸਾਲੇ ਪਾਠ,
ਨੌਕਰੀ ਕਮਾਵੇ ਪੰਥ ਸੇਵਾ ਕਰੇ ਤ੍ਰਾਨ ਬਲ।
ਮਜ਼ੁਬੀ ਤਾਜੀਬ ਦੀ ਨੁਮਾਇਸ਼ ਅਜੀਬ ਹੋਵੇ,
ਨਾਨਕ ਦੇ ਨਾਮ ਲੇਵਾ ਓਦੋਂ ਸਾਰੇ ਜਾਨ ਰਲ।

# ਆ ਰਿਹਾ

(ਮੇਹਰ ਸਿੰਘ 'ਮੇਹਰ' ਗ੍ਰੰਥੀ ਸ੍ਰੀ ਗੁਰੂ ਸਿੰਘ ਸਭਾ ਕੋਇਟਾ, ਬਲੋਚਿਸਤਾਨ)

ਉਠੋ ਉਠੋ ਹੋਸ਼ ਕਰੋ ਨੀਂਦ ਛਡੋ ਛੇਤੀ ਕਰੋ,
ਵੇਖੋ ਯਾਰੋ ਸਭੀ ਲੋਕ ਭੱਜਾ ਭੱਜਾ ਜਾ ਰਿਹਾ।
ਨਾਰਾਂ ਮੁਟਿਆਰਾਂ ਸਭ ਬਾਲ ਤੇ ਜੁਆਨ ਬ੍ਰਿਧ,
ਅਜਬ ਰੰਗ ਸਾਰਿਆਂ ਦੇ ਚੇਹਰੇ ਉੱਤੇ ਛਾ ਰਿਹਾ।
ਕਿਸੇ ਗਲ ਢੋਲਕੀ ਤੇ ਫੜੀ ਖੜਤਾਲ ਕਿਸੇ,
ਕੋਈ ਛੈਣੇ ਚਿਮਟਾ ਲੇ ਖੂਬ ਹੈ ਬਜਾ ਰਿਹਾ।
ਬਝੀ ਘਨਘੋਰ ਵਾਹਵਾ ਮਿਠੀ ਮਿਠੀ ਰਸ ਭਿਨੀ,
ਝੂਮ ਝੂਮ ਹਰ ਇਕ ਗੁਰੂ ਬਾਨੀ ਗਾ ਰਿਹਾ।
ਇਕ ਦੂਜੇ ਕੈਨ ਲਗ ਕਰਦੇ ਨੇ ਲੋਕੀਂ ਗੱਲਾਂ,
ਦੱਸ ਯਾਰਾ ਖਾਲਸੇ ਦਾ ਝੁੰਡ ਕਿਥੇ ਜਾ ਰਿਹਾ।
ਹਥ ਵਿਚ ਸੇਹਰੇ ਅਤੇ ਚੇਹਰਿਆਂ ਤੇ ਲਾਲੀਆਂ ਨੇ,
ਸਾਰਿਆਂ ਦਾ ਦਿਲ ਖੁਸ਼ੀ ਨਾਲ ਬਾਹਰ ਆ ਰਿਹਾ।
ਕੋਲੋਂ ਕਿਸੇ ਕਿਹਾ ਅਜ ਪੰਚਮੀ ਬਸੰਤ ਦੀਏ,
ਪਿਆਰੇ ਦੇ ਸੁਆਗਤ ਦੇ ਤਾਈਂ ਸਭੋ ਜਾ ਰਿਹਾ।
"ਮੇਹਰ" ਘਰ ਘਰ ਤਾਹੀਓਂ ਖੁਸ਼ੀਆਂ ਮਨਾਨ ਲੋਕੀਂ,
ਕਿਉਂਕਿ ਚੀਨੀਵਾਲਾ ਅਜ ਭੈਣੀ ਸਾਹਿਬ ਆ ਰਿਹਾ।

# ਸਤਿਗੁਰੂ ਰਾਮ ਸਿੰਘ ਧੰਨ ਤੇਰੇ ਆਵਨਾਂ

(ਸ੍ਰੀ ਮਾਨ ਪੂਜਯ ਪ੍ਰਸਿੱਧ ਵਿਦਵਾਨ ਪੰਡਤ ਸੰਤ ਨਰੈਣ ਤ੍ਰਿਪਾਠੀ ਜੀ
ਬੇਦਰਤਨ ਯੂ.ਪੀ. ਗੋਰਖਪੁਰ)

ਪ੍ਰਮ ਹਤੇਸ਼ੀ ਦੇਸ਼ ਭੇਸ਼ ਮੇਂ ਜਨਮ ਲੀਨੋ ਕ੍ਰਿਸ਼ਨ ਰਾਮ ਅੰਸ ਕਾਰਾਗਾਰ ਕੀਨੋਂ ਪਾਵਨਾਂ।
ਪ੍ਰਮ ਕਰਾਲ ਕਲੀ ਕਾਲ ਕੋ ਪ੍ਰਮ ਪਦ ਦੀਨਹੁ ਕੀਨਹੁ ਕੋਲ ਏਕ ਬਾਰ ਫਿਰ ਆਵਨਾਂ।
ਪ੍ਰਮ ਸੁਜਸ ਮਹੀ ਮੰਡਲ ਮੇਂ ਛਾਏ ਰਹਿਵੁ ਜਾਂਕੇ ਹੀਏ ਬਸਿਉ ਰਾਮ ਸਰਨ ਮੇ ਆਵਨਾਂ।
ਪ੍ਰਮ ਜਤਨ ਬੇਦ ਰਤਨ ਬੀਚਾਰ ਦੇਖਿਉ ਸਤਿਗੁਰੂ ਰਾਮ ਸਿਘ ਧੰਨ ਤੇਰੋ ਆਵਨਾਂ।

ਪ੍ਰਮ ਚਰਿਤ੍ਰ ਤਿਉ ਹੀ ਬਚਿਤ੍ਰ ਕਲਾਂ ਪ੍ਰਮ ਕਿਰਪਾਲ ਦੋਸ਼ ਪ੍ਰਮ ਨਸਾਵਨਾਂ।
ਪ੍ਰਮ ਪੁਰਾਤਨ ਸਨਾਤਨ ਕੀ ਰੀਤ ਰਾਖੀ ਰਾਖੀ ਜਗ ਸਾਖੀ ਨਾਮਧਾਰੀ ਪੰਥ ਭਾਵਨਾ।
ਪ੍ਰਮ ਗਈ ਕੋ ਫਿਰ ਪ੍ਰਮ ਬਹੋਰ ਲਈ ਪ੍ਰਮ ਪਤਿਤ ਸੇ ਪਤਿਤ ਕੀਉ ਪਾਵਨਾਂ।
ਪ੍ਰਮ ਪਵਿਤ੍ਰ ਮੁਜਾਦ ਜਾਤ ਬਾਂਸ ਲੀਨੋ ਸਤਗੁਰੂ ਰਾਮ ਸਿਘ ਧੰਨ ਤੇਰੋ ਆਵਨਾਂ।

ਪ੍ਰਮ ਅਕਾਸ ਬੀਚ ਪ੍ਰਮ ਅਕਾਸ ਜੋਤ ਦੁਆਦਸ ਬੀਤਾਗ ਹੋਤ ਸੂਰਜ ਕੀ ਸੁਹਾਵਨਾਂ।
ਪ੍ਰਮ ਦੁਕਾਲ ਕਲੀ ਕਾਲ ਮਾਹਿ ਵੈਸੇ ਪੁਨਿ ਦੁਆਦਸ ਗੁਰਿਛਨ ਕੀ ਕਰਤ ਕਵੀ ਭਾਵਨਾਂ।
ਮੋਸਮੇ ਹੈਂ ਤੀਨ ਗੁਰੂ ਨਾਨਕ ਗੋਬਿੰਦਾ ਰਾਮ ਰਿਤੂ ਰਾਜ ਗ੍ਰੀਖਮ ਅਰ ਪਾਵਸ ਲੁਭਾਵਨਾਂ।
ਰਾਮ ਬਾਮ ਜਨਮ ਹੀ ਤੇ ਪੰਚਮੀ ਪ੍ਰਮ ਆਜ ਸਤਿਗੁਰੂ ਰਾਮ ਸਿਘ ਧੰਨ ਤੇਰੋ ਆਵਨਾਂ।

ਤੌ ਲੈ ਲੋਭ ਲੋਲਪ ਕੀ ਲਾਗੀ ਲਗਨ ਰਹੀ ਤੋ ਲੋ ਰਹੀ ਲਾਲਚ ਧਰਨ ਧਨ ਪਾਵਨਾਂ।
ਤੋ ਲੋ ਰੋਗ ਸੋਕ ਹੂੰ ਕੋ ਬਢਿਤ ਬਿਡਾਰੋ ਰਹਿਉ ਤੋ ਲੋ ਦੁਖ ਦੁੰਦ ਰਹਿਉ ਅਧਿਕ ਭੈ ਆਵਨਾਂ।
ਤੋ ਲੋਂ ਮਦ ਮਤਸਰ ਕੀ ਜੁਟਤ ਸਮਾਜ ਰਹੀ ਤੇ ਲੋ ਕ੍ਰੋਧ ਮੋਹ ਕਾਮ ਭੈ ਉਪਜਾਵਨਾਂ।
ਜੋ ਲੋ ਬੇਦ ਰਤਨ ਨਾਂ ਮੁਖ ਸੇ ਉਚਾਰ ਕੀਉ ਸਤਿਗੁਰੂ ਰਾਮ ਸਿਘ ਧੰਨ ਤੋਰੋ ਆਵਨਾਂ।

ਈਸ ਰੂਪ ਅਪੁਨੇ ਮੇ ਰਾਖਤ ਬਿਭੂਤਵ ਦੇਤ ਦੇਤ ਦੁਖ ਚਾਰਿ ਨਿਤ ਜਨਮ ਮਰਨ ਪਾਵਨ।
ਗੁਰੂ ਦੇ ਗੁਰਿਤ ਅਗਿਆਨ ਕੋ ਬਿਨਾਸ ਦੇਤ ਰਾਖਤ ਸੁ ਗੁਰੂ ਕਰੀ ਭਰਮ ਕੁਠਾਵਨ।
ਭਗਤ ਭਗਤ ਪ੍ਰੇਮ ਰਾਮ ਪਦ ਲਈ ਖੇਤ ਚਾਰੋ ਭਏ ਏਕ ਨਾਮਧਾਰੀ ਪੰਥ ਪਾਵਨ।
ਸਤ ਕੀ ਸਮਾਜ ਆਜ ਲਾਜ ਰਾਖੀ ਬੇਦ ਰਤਨ ਸਤਿਗੁਰੂ ਰਾਮ ਸਿਘ ਧੰਨ ਤੇਰੋ ਆਵਨ।

# ਬਸੰਤ ਵਿਕਾਸ

(ਸ੍ਵਾਮੀ ਰਾਜ ਰਿਖਿ ਸੰਤ ਰਾਮੇਂਦ੍ਰ ਸਿੰਘ ਜੀ ਰਾਜ ਧਾਨੀ ਨਾਭਾ)

ਸ੍ਰੀ ਮਾਨ ਬਾਬਾ ਰਾਮ ਸਿੰਘ ਰਾਮਾਂ ਅਵਤਾਰ ਭਏ,
ਕਲਿਜੁਗ ਵਿਚ ਸਤਿਜੁਗ ਵਰਤਾਇਓ ਹੈ।
ਸ੍ਰੀ ਭਗਵਾਨ ਜਗਤ ਗੁਰ ਨਾਨਕ ਦੇਵ,
ਦਸਮੇਂ ਸ੍ਵਰੂਪ ਰੂਪ ਖਾਲਸਾ ਰਚਾਇਓ ਹੈ।
ਸ੍ਰੀ ਗੁਰੂ ਖਾਲਸਾ ਧਰਮ ਮਹਿ ਰਾਜ ਯੋਗ,
ਗ੍ਰਿਹਸਤ ਮੇ ਸੰਨਿਆਸ ਗ੍ਰਹਣ ਤਿਆਗ ਸਮ ਭਾਇਯੋ ਹੈ।
ਤਿਸ ਹੀ ਸਿੱਖ ਧਰਮ ਸੰਤ ਖਾਲਸ ਰਾਮੇਂਦ੍ਰ ਹਰਿ,
ਵਸੰਤ ਰਿਤੂ ਕੰਤ ਬਾਬਾ ਰਾਮ ਸਿੰਘ ਜਾਇਓ ਹੈ।
ਸਾਤ੍ਹੋਂ ਅਕਾਸ ਤੇ ਪ੍ਰਕਾਸ਼ ਭਯੋ ਭਾਰਤ ਭਵ,
ਭਵਨ ਭਵਨ ਮੁਦ ਮੰਗਲ ਮਨਾਇਓ ਹੈ।
ਇੰਦ੍ਰ ਕੁਵੇਰ ਗਣ ਗੰਧ੍ਰਵ ਅਪਸਰਾਦਿ,
ਹਾਹਾ ਹੂਹੂ ਚਿਤ੍ਰ ਰਥ ਰਾਗ ਰੰਗ ਗਾਇਓ ਹੈ।
ਭਾਰਤ ਕੇ ਭਾਗ ਭਲੇ ਭਾਰਤੇਂਦੂ ਪ੍ਰਗਟਿਓ,
ਸਿਥਲ ਭਯੋ ਸਿੱਖ ਧਰਮ ਪੁਨਾਂ ਪ੍ਰਚਾਰਿਓ ਹੈ।
ਵਾਹਿਗੁਰੂ ਮੰਤ੍ਰ ਰਾਜ ਨਾਮਧਾਰੀ ਧਰਾ ਪਰ,
ਵਸੰਤ ਰਿਤ ਰਾਜ ਬਾਬਾ ਰਾਮ ਸਿੰਘ ਆਇਓ ਹੈ।
ਸ੍ਰੀ ਬਾਬਾ ਰਾਮ ਸਿੰਘ ਰਮਯੋ ਸਰਬ ਰਾਮ,
ਰਾਜ ਨੀਤਿ ਨਿਆਇ ਧਰਨ ਮਾਰਗ ਵਿਵਹਾਰ ਕੋ।
ਸ੍ਰੀ ਗੁਰੂ ਗ੍ਰੰਥ ਬਾਨੀ ਪੰਥ ਮੇਂ ਪ੍ਰਚਾਰ ਕ੍ਰਿਤ,
ਲੋਪ ਭਇਓ ਸਿੱਖ ਧਰਮ ਧਰਾ ਮੇਂ ਪ੍ਰਚਾਰ ਕੋ।
ਨਿਸਕਾਮ ਕਰਮ ਭਕਿਤ ਪਰਿ-ਬ੍ਰਹਮ,
ਗਿਆਨ ਪ੍ਰਮਾਰਥ ਮਾਰਗ ਸੁਖ ਕਾਰ ਕੋ।
ਭਾਰਤ ਭਵਨ ਭੈਣੀ ਭਾਨ ਬਾਬਾ ਰਾਮ ਸਿੰਘ,
ਪ੍ਰਗਟਿਓ ਪ੍ਰਕਾਸ਼ ਅਗਿਆਨ ਪ੍ਰਹਾਰ ਕੋ।

# ਘੜੀ ਕਿਥੇ ਪਲ ਵਿਚ ਮਨ ਮੇਰਾ ਮੋਹ ਗਿਆ

(ਲਾਲਾ ਸਰਮੁਖ ਰਾਇ ਸਾਹਿਬ ਪਿੰਡ ਉਨ੍ਹੀਆਂ)

ਮੋੜੋ ਨੀ ਔਹ ਮੋੜੋ ਮਾਹੀ ਜਾਂਵਦਾ ਜੇ ਚੀਨੀ ਵਾਲਾ,
ਪਤਾ ਨਹੀਂ ਓਹ ਮੇਰੇ ਨਾਲ ਗੁੱਸੇ ਕਿਓਂ ਹੋ ਗਿਆ।
ਇਕੋ ਵਾਰੀ ਝਲਕ ਦਖਾਕੇ ਨੂਰੀ ਮੁਖੜੇ ਦੀ,
ਘੜੀ ਕਿਥੇ ਪਲ ਵਿਚ ਮਨ ਮੇਰਾ ਮੋਹ ਗਿਆ।
ਮਦ ਭਰੇ ਸੋਹਣੇ ਤਿ ਸੁਨੱਖੇ ਮੱਤੇ ਨੈਣਾਂ ਵਾਲੇ,
ਮਾਰ ਮਾਰ ਤੀਰ ਗੁਝੇ ਤਨ ਮੇਰਾ ਕੋਹ ਗਿਆ।
ਕੁਕਿਆਂ ਦੇ ਕੰਨ ਵਿਚ ਫੂਕ ਕਾਹਦੀ ਮਾਰੀ ਹੈ ਸੁ,
ਪ੍ਰੇਮ ਤਿ ਪਿਆਰ ਵਾਲੇ ਆਟੇ ਵਾਂਗੂੰ ਗੋ ਗਿਆ।
ਦੂਈ ਤੇ ਦਵੈਤ ਵਾਲੇ ਧਾਗੇ ਵਿਚੋਂ ਕੱਢ ਕੇਤੇ,
ਔਂਦਾ ਔਂਦਾ ਏਕੇ ਵਾਲੀ ਮਾਲਾ ਚਿ ਪਰੋ ਗਿਆ।
ਇੱਕ ਕੀ ਅਨੇਕ ਦੁਖ ਦੂਰ ਕਰੂ ਓਹਦੇ ਨੀ ਇਹ,
ਜਾਂਦਾ ਜਾਂਦਾ ਜੀਹਦੇ ਕੋਲ ਪਲ ਵੀ ਖਲੋ ਗਿਆ।
ਮੇਰੀ ਵਾਰੀ ਪਤਾ ਨਹੀਂ ਕੀ ਪਈ ਸੁ ਵਿਚਾਰ ਦਿਲ,
ਹੋਰਨਾਂ ਦੇ ਵੇਖੇ ਨੀ ਇਹ ਧੋਣੇ ਸਾਰੇ ਧੋ ਗਿਆ।
"ਸਰਮੁਖ" ਤੱਕਣਾ ਤਾਂ ਰਿਹਾ ਓਹਦਾ ਕਿਸੇ ਪਾਸੇ,
ਜਾਨ ਪਈ ਓਹਨੂੰ ਜਿਨੂੰ ਚਰਨ ਓਹਦਾ ਛੋਹ ਗਿਆ।

# ਸਤਿ ਭਾਖੀਅਤ ਹੈ

(ਗੁਰਬਚਨ ਸਿੰਘ ਜੀ ਗਿਆਨੀ ਭੈਂਦੜਾਂ)

ਬਾਢੀ ਗਤਿ ਪਾਪਨ ਕੀ ਜਾਪਨ ਕੀ ਬਾਢੀ ਭਈ,
ਮੰਦ ਬ੍ਰਿਤ ਬਾਢੀ ਬਾਢੀ ਜੈਸ ਕਟੁ ਬੇਲਨੀਕ॥
ਨੀਕ ਪ੍ਰਾਕ ਰੀਤ ਹੂੰ ਤੇ ਰੀਤੇ ਭੇ ਕੁਰੀਤ ਰਾਤੇ,
ਰਾਤੇ ਮਾਤੇ ਹ੍ਵੈ ਕੇ ਰਾਤੇ ਰਾਤੇ ਪਰ ਬੇਲਸੀਕ।
ਸੀਕੇ ਮਤਿ ਸੀਕੇ ਮੱਧ ਬੱਧ ਕਰੈਂ ਵਧ ਵਧ,
ਸੀ ਕਰਤ ਕਹਿਤ ਸੀਕੀ ਰਤਿ ਨਾਵ ਠੇਲ ਠੀਕ।
ਠੀਕ ਠੀਕ ਸਾਧੁਨ ਕੀ ਬਾਢੀ ਪੇਖ ਬਾਢੀ ਹੇਤ,
ਬਾਢੀ ਵੰਸ ਏਸ਼ ਮ੍ਰਿਗੇਸ਼ ਰਾਮ ਮੇਲ ਜੀਕਿ।

ਰਾਮ ਮ੍ਰਿਗਿੰਦ ਜੁ ਦਨਿੰਦ ਕੋਟਿ ਊਪ ਵਾਰੇ,
ਵਾਰੇ ਵੇਸ ਰੂਪ ਕੀ ਨ ਊਪ ਲਖੀਅਤ ਹੈ।
ਤ੍ਰਿਪੁਟੀ ਅਗੱਮ ਜਾਕੋਂ ਭਾਖਤ ਆਗਮ ਨੀਕੇ,
ਤਾਕੋਂ ਤੁਛ ਬੁਧਿ ਕੈਸ ਬੁਧ ਰਾਖੀਅਤ ਹੈ।
ਬੁੱਧ ਕੀ ਜਾਂ ਸੁਨੀ ਬੁੱਧ ਬੁਧਿ ਹ੍ਵੈ ਵਿਸ਼ੁਧ ਗਈ,
ਗਈ ਮਤਿ ਗਈ ਕੀਨ ਸ਼ੁਧ ਸ਼ਾਖੀਅਤ ਹੈ
ਦੌਰਤ ਖਿਆਲ ਜੈਸ ਐੱਗ੍ਰ ਪੰਨਗਾਸ਼ਨ ਜੁ,
ਤੈਸ ਗਈ ਮਤਿ, ਗਈ ਸਤਿ ਭਾਖੀਅਤ ਹੈ।

# ਬਿਰਹੋਂ ਵਿਚ

(ਭਾਈ ਕੁੰਦਨ ਸਿੰਘ ਜੀ 'ਨਾਜ਼ਕ')

ਉਡੇ ਜਾਂਦੇ ਭੌਰ ਤਾਈਂ ਪੁਛਿਆ ਵਿਯੋਗ ਵਿਚ,
ਦਸ ਮੈਨੂੰ ਭੌਰਾ ਰੰਗ ਕਾਤੋਂ ਤੇਰਾ ਕਾਲਾ ਹੈ।
ਰੰਗ ਤੇਰਾ ਕਾਲਾ ਅਤੇ ਮੁਖ ਤੇਰਾ ਜ਼ਰਦ ਹੋਯਾ,
ਦਸ ਭੌਰ ਇਸ ਗਲ ਵਾਲਾ ਕੀ ਹਵਾਲਾ ਹੈ।
ਬੋਲਦਾ ਏ ਭੌਰ ਸਾਰੇ ਸੁਨ ਲੋ ਯਕੀਨ ਨਾਲ,
ਪੀਆ ਦੇ ਵਿਯੋਗ ਨਾਲ ਹੋਯਾ ਰੰਗ ਕਾਲਾ ਹੈ।
ਏਸ ਰੋਗ ਤਾਈਂ ਸੋਈਓ ਜਾਣਦਾ ਕੁੰਦਨ ਹਰੀ,
ਲਗਾ ਜੀਦੇ ਸੀਨੇ ਤੀਰ ਚੀਨੀ ਵਾਲੇ ਵਾਲਾ ਹੈ।

ਸੁੰਦਰ ਸਰੂਪ ਹੈ ਅਨੂਪ ਧੂਪ ਵਾਂਗ ਤੇਰਾ,
ਵੇਖਿਆਂ ਬਗੈਰ ਮੈਨੂੰ ਆਵੇ ਪੀਆ ਚੈਨ ਨਾ।
ਤੂਹੀਂ ਨਿਰਾਕਾਰ ਅਤੇ ਤੇਰਾ ਨ ਸ਼ੁਮਾਰ ਕੋਈ,
ਤੂਹੀਂ ਨਾ ਵਿਸਾਰ ਹੋਰ ਮੇਰਾ ਸਾਕ ਸੈਨ ਨਾ।
ਤੇਰੇ ਬਾਝ ਨਿਤ ਹੈ ਉਦਾਸ ਚਿਤ ਮੇਰਾ ਦਸ,
ਰੋਕਾਂਵਲ ਕਿਤ ਰੁਕੇ ਨਦੀ ਵਾਲਾ ਵੈਣ ਨਾ।
ਚੀਨੀ ਵਾਲੇ ਆਵੋ ਆ ਕੇ ਬਾਗ ਨੂੰ ਸੁਭਾਗ ਲਾਵੋ,
ਨਾਜ਼ਕ ਵਿਛੋੜਾ ਤੇਰਾ ਬੁਲਬਲਾਂ ਸੈਹਨ ਨ।

# ਸ਼ਹੀਦਾਂ ਦੇ ਖ਼ੂਨ ਦਾ ਇਕ ਕਤਰਾ

(ਸ੍ਰ. ਗੁਰਦੇਵ ਸਿੰਘ ਜੀ 'ਮਾਨ' ਮਾਲੇਰ ਕੋਟਲਾ)

ਮਹਿਗਾ ਹੈ ਸ਼ਹੀਦਾਂ ਦੇ ਲਹੂ ਦਾ ਇਕ ਕਤ੍ਰਾ ਵੀ,
ਹਜ਼ਾਰਾਂ ਵਡਮੁੱਲੇ ਹੀਰਿਆਂ ਲਾਲਾਂ ਜਵਾਹਰਾਂ ਤੋਂ।
ਸਿਦਕ ਦਾ ਫੁੱਲ ਮਿਟੀ ਤੇ ਪਿਆ ਹੋਇਆ ਵੀ,
ਖੁਸ਼ਬੂ ਵਧ ਦੇਂਦਾ ਹੈ ਕਈ ਖਿੜੀਆਂ ਬਹਾਰਾਂ ਤੋਂ।
ਪਿਆ ਘਨੀਸ਼ਾਮ ਦਾ ਫਿਰਦਾ ਜਿਵੇਂ ਚਕਰ ਸੁਦਰਸ਼ਨ ਏ,
ਹੈ ਤਿਖਾ ਜ਼ੁਲਮ ਦੀਆਂ ਤੇਗਦੀਆਂ ਤੇਜ ਧਾਰਾਂ ਤੋਂ
ਇਹ ਚੰਗਿਆੜਾ ਵਤਨ ਤੇ ਕੌਮ ਦੀ ਦਰਦੇ ਮੁਹੱਬਤ ਦਾ,
ਹੈ ਦੂਣਾਂ ਸਾੜਦਾ ਬੰਬਾਂ ਤੇ ਤੂਫ਼ਾਨੀ ਅੰਗਾਰਾਂ ਤੋਂ।
ਨਹੀਂ ਇਹ ਖੂਨ ਦਾ ਕਤਰਾ–ਵਲ੍ਹੇਟੀ ਆਰਜ਼ੂ ਹੈ ਇਕ,
ਜਦੋਂ ਇਹ ਹਿਲ ਪੈਂਦੀ ਹੈ ਤਾਂ ਦੁਨੀਆਂ ਥੱਰ ਥੱਰਾਂਦੀ ਏ।
ਵਤਨ ਦੀ ਬੇ–ਸਬਰ ਅੱਖੀ ਇਹ ਜਿਸ ਦਮ ਲਾਲ ਹੁੰਦੀਏ,
ਜ਼ੁਲਮ ਦੇ ਤਖਤ ਤਾਜਾਂ ਨੂੰ ਇਹ ਐਸੀ ਅੱਗ ਲਾਂਦੀ ਏ।
ਜੇ ਪਾਣੀ ਏਸ ਤੇ ਪਾਈਏ ਤਾਂ ਓਹ ਬਣ ਤੇਲ ਜਾਂਦੀਏ,
ਸਗੋਂ ਬੇਸਬਰ ਹੋ ਹੋ ਕੇ ਇਹ ਦੂਣੇ ਪੇਚ ਖਾਂਦੀ ਏ।
ਬੁਝਾ ਸਕੇ ਨਾ ਬਰਖਾ ਗੋਲੀਆਂ ਦੀ ਇਸ ਦੀਆਂ ਲੰਬਾਂ,
ਤੇ ਨਾ ਤੇਗਾਂ ਤੇ ਤੋਪਾਂ ਦੀ ਹੀ ਕੋਈ ਪੇਸ਼ ਜਾਂਦੀਏ।
ਇਹ ਕਤਰਾ ਨਹੀਂ ਕੌਮਾਂ ਲਈ ਸਰਘੀ ਦਾ ਤਾਰਾ ਏ,
ਜੋ ਗਫ਼ਲਤ ਵਿਚ ਸੁਤੇ ਹੋਏ ਜਵਾਨਾਂ ਨੂੰ ਜਗਾਂਦਾ ਏ।
ਕਿਸੇ ਦੇ ਖੌਫ ਥੀਂ ਜਿਹੜੇ ਸਦਾ ਸਹਿਮੇ ਹੀ ਰਹਿਦੇ ਨੇ,
ਇਹ ਢੋਲੇ ਗੌਂਦਿਆਂ ਫਾਂਸੀਆਂ ਉਤੇ ਚੜ੍ਹਾਂਦਾ ਏ।
ਬੇਅਣਖੀ ਕਾਇਰ ਤੇ ਬੁਜ਼ਦਿਲ ਜਦੋਂ ਕੋਈ ਕੌਮ ਬਣ ਜਾਵੇ,
ਓਹ ਦਾ ਹਰ ਗਭਰੂ ਆਪਣੀ ਤਲੀ ਤੇ ਸਿਰ ਟਿਕਾਂਦਾ ਏ।
ਲੁਕੇ ਹੋਏ ਰਾਜ ਨੇ ਕਈ ਜ਼ਿੰਦਗੀ ਦੇ ਏਸ ਨੁਕਤੇ ਵਿਚ,
ਇਹ ਗਊਆਂ ਤੇ ਗਰੀਬਾਂ ਵਾਸਤੇ ਮਰਨਾ ਸਿਖਾਂਦਾ ਏ।
ਇਹ ਕਤਰਾ ਖੂਨ ਨਹੀਂ ਹੈ ਮੱਟ ਇਹ ਕੌਮੀ ਲੱਲਾਰੀ ਦਾ,
ਅਣਖ ਨਾਲ ਰੰਗੇ ਜਾਂਦੇ ਨੇ ਜੀਹਦੇ ਵਿਚ ਦਿਲ ਜੁਆਨਾਂ ਦੇ।

# ਜਗਤ ਸ਼ਹੀਦੀ ਪਾਈ

(ਸ੍ਰੀ ਮਾਨ ਡਾਕਟਰ ਰਘਬੀਰ ਸਿੰਘ ਜੀ, ਜ਼ਿਲਾ ਲੁਧਿਆਣਾ)

ਅੰਮ੍ਰਿਤ ਸਰ ਲਹੌਰੀ ਗੇਟੋਂ, ਸਿੰਘ ਸੀ ਲੰਘੇ ਜਾਂਦੇ।
ਖੁਲ੍ਹਾ ਦੇਖਿਆ ਬੁਚੜ ਖਾਨਾ, ਮਨ ਵਿੱਚ ਰੋਸ ਮਨਾਂਦੇ।
ਹੋਰ ਖੁਲਨ ਦੀ ਕਈ ਅਫਵਾਹਾਂ ਕੰਨਾਂ ਦੇ ਵਿੱਚ ਪਈਆਂ।
ਸੁਣਦੇ ਸਾਰ ਜਿਗਰ ਦੇ ਅੰਦਰ, ਛੁਰੀਆਂ ਸੀ ਖੁਭ ਗਈਆਂ।
ਧਰਮੋਂ ਉਲਟ ਗੁਰੂ ਦੀ ਨਗਰੀ, ਇਹ ਕਾਰਾ ਕਿਉਂ ਹੋਵੇ ?
ਜਦ ਤਕ ਜੀਉਂਦਾ ਸਿਖ ਇਕ ਵੀ, ਇਸ ਦੁਨੀਆਂ ਤੇ ਹੋਵੇ।
ਸਿਖੀ ਖ਼ੂਨ ਉਬਾਲਾ ਖਾਧਾ, ਅਖੀਂ ਚੜ ਗਈ ਲਾਲੀ।
ਟੁਟ ਪਏ ਇਉਂ ਬੁਚੜਾਂ ਉੱਤੇ, ਜੀਉਂ ਸਾਵਨ ਘਟ ਕਾਲੀ।
ਮਾਰ ਮੁਕਾਕੇ ਓਨ੍ਹਾਂ ਤਾਂਈ, ਖੁਸ਼ੀਆਂ ਸਿਖ ਮਨਾਂਦੇ।
ਫਤੇ ਮੋਰਚਾ ਕਰਕੇ ਇਥੋਂ, ਚਲੇ ਗੁਰੂ ਜਸ ਗਾਂਦੇ।
ਪਿਛੋਂ ਘੇਰ ਨਿਹੰਗ ਪੁਲਸ ਨੇ, ਕਾਬੂ ਸੀ ਕਰ ਲੀਤੇ।
ਪੂਰਾ ਸ਼ਕ ਉਨਾਂ ਤੇ ਕਰਕੇ, ਪੇਸ਼ ਅਦਾਲਤ ਕੀਤੇ।
ਬਾਬੇ ਕੋਲ ਸਿੰਘ ਜਦ ਪਹੁੰਚੇ, ਤੁਰਤ ਉਨ੍ਹਾਂ ਫੁਰਮਾਇਆ।
ਆਪ ਦੌੜਕੇ ਆ ਗਏ ਏਥੇ, ਹੋਰਾਂ ਦੁਖ ਪੁਚਾਇਆ।
ਮੁੜਨੇ ਖਾਤਰ ਹੁਣ ਹੀ ਪਿਛੇ, ਛੇਤੀ ਕਰੋ ਤਿਆਰੇ।
ਕਿਉਂ ਨਿਹੰਗ ਵਿਚਾਰੇ ਐਵੇਂ, ਜਾਵਨ ਡਾਈ ਮਾਰੇ।
ਦੋਸ਼ ਬਤਾਵੋ ਅਪਣਾ ਜਾ ਕੇ ਸਚੋ ਸਚ ਚਿਤਾਰੋ।
ਜੋ ਜੋ ਆਫਤ ਸਿਰ ਤੇ ਆਵੇ ਖੁਸ਼ੀਆਂ ਨਾਲ ਸਹਾਰੋ।
ਸਿਰ ਮੱਥੇ ਤੇ ਮੰਨ ਆਗਿਆ ਤੁਰ ਪਏ ਸਿੰਘ ਪਿਆਰੇ।
ਆਪੇ ਪਹੁੰਚ ਅਦਾਲਤ ਅੰਦਰ ਹਾਕਮ ਤਾਈਂ ਪੁਕਾਰੇ।
ਬੁਚੜ ਕਤਲ ਅਸਾਂ ਨੇ ਕੀਤੇ ਹੋਰ ਕਿਸੇ ਨਹੀਂ ਕੀਤੇ।
ਛੋੜ ਦਿਓ ਉਨ ਸਿੰਘਨ ਤਾਈਂ ਜੋ ਐਵੇਂ ਫਸ ਲੀਤੇ।
ਦੰਗ ਹੋ ਗਿਆ ਹਾਕਮ ਸੁਨਕੇ ਜੁਰਮ ਜਦੋਂ ਮੰਨ ਲੀਤਾ।
ਫੌਰਨ ਪਕੜ ਉਸੇ ਹੀ ਵੇਲੇ ਪੁਲਸ ਹਵਾਲੇ ਕੀਤਾ।

ਸੋਚ ਸਮਝਕੇ ਆਖਰ ਹਾਕਮ ਫਾਂਸੀ ਹੁਕਮ ਸੁਣਾਇਆ।
ਸਜਾ ਮੌਤ ਦੀ ਸੁਣਕੇ ਸਿੰਘਾਂ ਸ਼ੁਕਰ ਅਕਾਲ ਮਨਾਇਆ।
ਪਰ ਉਪਕਾਰ ਗੁਨਾਂਹ ਸੀ ਕੇਵਲ ਹੋਰ ਗੁਨਾਹ ਨਹੀਂ ਕਾਈ।
ਕਾਰਣ ਕੇਵਲ ਏਸੇ ਖਾਤਰ ਜਗਤ ਸ਼ਹੀਦੀ ਪਾਈ।

# ਭੈਣੀ ਸਾਹਿਬ ਪ੍ਰਤਾਪ ਮਹਾਨ ਡਿਠੇ

(ਸਾਧੂ ਸਿੰਘ ਜੀ)

ਪਰਮ ਪੂਜ ਨਿਰੰਕਾਰ ਦੀ ਜੋਤ ਅੰਦਰ, ਜਗਤ ਤਾਰਨੇ ਲਈ ਓਹ ਸੰਤ ਆਏ।
ਰੂਹਾਂ ਜਨਮ ਜਨਮਾਂ ਤੋਂ ਵਿਛੜੀਆਂ ਜੋ, ਮੇਲਣ ਲਈ ਪ੍ਰਮਾਥੀ ਕੰਤ ਆਏ।
ਨਿਰਮਲ ਕਰਮ ਸਤਿਨਾਮ ਦੇ ਮਹਾਂਦਾਤੇ, ਜੀਵਨ ਮੁਕਤ ਸਵਿਤੰਤ੍ਰਤਾ ਜੰਤ ਆਏ।
ਸੋਮੇ ਗਹਿਰ ਗੰਭੀਰ ਔਰ ਪੁੰਜ ਸ਼ਾਂਤੀ, ਤਪਤ ਹਿਰਦਿਆਂ ਲਈ ਜਲਵੰਤ ਆਏ।
ਹਜਰੋ ਸਾਹਿਬ ਤੋਂ ਤੁਰਿਆ ਪ੍ਰਕਾਸ਼ ਜਲਵਾ, ਬਾਲਕ ਸਿੰਘ ਮਹਾਰਾਜ ਦੇ ਸ਼ਾਨ ਡਿਠੇ।
ਹੋਈ ਰੋਸ਼ਨੀ ਜ਼ਿਮੀ ਅਸਮਾਨ ਚਮਕੇ, ਭੈਣੀ ਸਾਹਿਬ 'ਪ੍ਰਤਾਪ' ਮਹਾਨ ਡਿਠੇ।
ਭੈਣੀ ਸਾਹਿਬ ਸਤਿ ਸੰਗ ਬੈਕੁੰਠ ਪਰਸਣ, ਦੌੜੀ ਆ ਰਹੀ ਸਭ ਲੁਕਾਈ ਵੇਖੀ।
ਕ੍ਰਿਸ਼ਮੇ ਉਛੱਲ ਨਿਰੰਕਾਰ ਦੀਆਂ ਰਹਿਮਤਾਂ ਦੇ, ਰੱਬੀ ਬਰਕਤਾਂ ਦੀ ਕਾਂਗ ਆਈ ਵੇਖੀ।
ਨੂਰ ਅਰਸ਼ ਤੋਂ ਵਰਸਿਆ ਫਰਸ਼ ਅੰਦਰ, ਭਾਰਤ ਵਰਸ਼ ਦੀ ਭੂਮ ਮਹਿਕਾਈ ਵੇਖੀ।
ਸਦਾਬ੍ਰਤ ਲੰਗਰ ਚੱਲੇ ਦਿਨੇ ਰਾਤੀਂ, ਲੱਖਾਂ ਭੁਖਿਆਂ ਭੁੱਖ ਗਵਾਈ ਵੇਖੀ।
ਰਾਜਾ ਰੰਕ ਇਕ ਸਰ ਅੰਮ੍ਰਿਤ ਮਈ ਦਿਸਦਾ, ਜਲ ਥਲ ਏਕਤਾ ਬ੍ਰਹਮ ਗਿਆਨ ਡਿਠੇ।
ਰੱਬੀ ਨੂਰ ਸ੍ਰੀ ਰਾਮ ਦੇ ਵੱਡ ਮੋਦੀ, ਭੈਣੀ ਸਾਹਿਬ 'ਪ੍ਰਤਾਪ' ਮਹਾਨ ਡਿਠੇ।
ਹੇ ਰਬ ਇਸ ਜਲ ਰਹੇ ਜਗਤ ਅੰਦਰ, ਰਾਮ ਸਿੰਘ ਅਵਤਾਰ ਜਹੇ ਔਣ ਦੁਨੀਆਂ।
ਜਨਮ ਧਾਰ ਸੰਸਾਰ ਨਿਰਲੇਪ ਰਹਿਕੇ, ਆਤਮ ਰੱਸ ਦਾ ਮੇਘ ਵਰਸੌਣ ਦੁਨੀਆਂ।
ਦੀਨਾਂ ਲਈ ਸਮਾਧੀਆਂ ਲੋਣ ਆ ਕੇ, ਖਲਕਤ ਭਲੇ ਲਈ ਚੀਨੀ ਦੁੜੌਣ ਦੁਨੀਆਂ।
ਸੇਵਾ ਕਰਨ ਵਕੀਲ ਬਣ ਦੇਸ ਅੰਦਰ, ਦੁਖੀਆਂ ਲਈ ਜਨ ਸੀਸ ਲਗੌਣ ਦੁਨੀਆਂ।
ਨੂਰੀ ਚੇਹਰੇ ਤੇ ਰੱਬੀ ਜਲਾਲ ਟਪਕੇ, ਕਵੀ ਰਾਜ ਨੇ ਚਮਕਦੇ ਭਾਨ ਡਿਠੇ।
ਅਰਸ਼ ਕੁਰਸ਼ ਚੋਂ ਸਾਂਝੀ ਆਵਾਜ਼ ਆਵੇ, ਭੈਣੀ ਸਾਹਿਬ 'ਪ੍ਰਤਾਪ' ਮਹਾਨ ਡਿਠੇ।
ਚੀਨੀ ਵਾਲਿਆ ਜਗਤ ਸੜ ਚਲਿਆ ਈ, ਚੜਕੇ ਚੀਨੀ ਤੇ ਆਜਾ ਸੰਸਾਰ ਅੰਦਰ।
ਤ੍ਰੇਤਾ ਰਾਮ ਹੋ ਕਲੂ ਵਿਚ ਰਾਮ ਆਇਓ, ਜੁਗ ਜੁਗ ਧਾਰਦਾ ਰਿਹੋਂ ਅਵਤਾਰ ਅੰਦਰ।
ਤੇਰਾ ਮਿਸ਼ਨ ਇਸ਼ਨਾਨ ਤੇ ਦਾਨ ਸਿਮਰਨ, ਆਤਮ ਦਾਤ ਵੰਡਾਂ ਨਰ ਨਾਰ ਅੰਦਰ।
ਝਖੜ ਝੁਲਿਆ ਈ ਬੁਰਛੇ ਗਰਦੀਆਂ ਦਾ, ਤੇਰੀ ਲੋੜ ਹੁਣ ਫੇਰ ਭਵਤਾਰ ਅੰਦਰ।
ਆਓ ਬੁਚੱੜਾਂ ਸੋਧ ਵਿਖਾਓ ਜਲਦੀ, ਤੇਰੀ ਕਲਾ ਦੇ ਅਸਾਂ ਨਿਸ਼ਾਨ ਡਿਠੇ।
ਸੂਰਜ ਚੜੇਗਾ ਮਹਾਂ ਪ੍ਰਕਾਸ਼ ਵਾਲਾ, ਭੈਣੀ ਸਾਹਿਬ 'ਪ੍ਰਤਾਪ' ਮਹਾਨ ਡਿਠੇ।

# ਤੋਰੀ ਗੱਲ ਅਜ਼ਾਦੀ ਦੀ ਕੂਕਿਆਂ ਨੇ

(ਪ੍ਰਿੰ. ਕਰਤਾਰ ਸਿੰਘ ਕਾਲੜਾ)

ਜਨਮ ਘੁੱਟੀ ਵੇਲੇ ਲੈ ਕੇ ਮਰਨ ਘੁੱਟੀ
ਸੁੱਤੀ ਕੌਮ ਜਗਾਈ ਤਾਂ ਕੂਕਿਆਂ ਨੇ।
ਹੱਥ ਵਿਚ ਪਕੜ ਮਾਲਾ, ਜਾਪ ਵਾਹਿਗੁਰੂ ਦਾ
ਕਰਕੇ ਆਤਮ ਸਬਲਾਈ ਤਾਂ ਕੂਕਿਆਂ ਨੇ।
ਤੋਪਾਂ ਵਿੱਚੋਂ ਦਹਾੜਦੇ ਗੋਲਿਆਂ ਦੀ,
ਖਿੱਲੀ ਖੂਬ ਉਡਾਈ ਤਾਂ ਕੂਕਿਆਂ ਨੇ।
ਰਖਿਆ ਗਊ ਗਰੀਬ ਦੀ ਕਰਨ ਖਾਤਰ,
ਜਾਨ ਤਲੀ ਟਿਕਾਈ ਤਾਂ ਕੂਕਿਆਂ ਨੇ।
ਬੁਝੀ ਜਾਂਦੀ ਅਜ਼ਾਦੀ ਦੀ ਸ਼ਮਾ ਸੀ ਜੋ,
ਚੋ ਕੇ ਜਿਗਰ ਦਾ ਖੂਨ ਜਗਾ ਦਿੱਤੀ।
ਸਾਰੇ ਕਹਿਣ ਵਾਹ ਵਾਹ! ਬਾਬਾ ਰਾਮ ਸਿੰਘ ਜੀ,
ਮਰਦੀ ਕੌਮ ਅੰਦਰ ਜਾਨ ਪਾ ਦਿੱਤੀ।

ਕੂਕੇ ਸਦਾ ਮੁੱਢਦੀ ਤਾਂ ਸੱਚ ਦੇ ਨੇ,
ਬੁੱਚੜ ਮਾਰੇ ਤੇ ਪੇਸ਼ ਕਚਹਿਰੀ ਹੋ ਗਏ।
ਮਰ ਜਾਏ ਨਿਰਦੋਸ਼ ਨਾ ਕੋਈ ਕਿਧਰੇ,
ਕੁਝ ਇਤਿਹਾਸ ਦੇ ਵਰਕ ਸੁਨਹਿਰੀ ਹੋ ਗਏ।
ਫ਼ਰਜ਼ ਪਾਲਣ ਲਈ ਗੁਰੂ ਦੇ ਹੁਕਮ ਅੰਦਰ,
ਨੱਚਦੇ ਟੱਪਦੇ ਰਾਮ-ਗੁਲਹਿਰੀ ਹੋ ਗਏ।
ਮਰੇ ਹੋਰ ਕਿਉਂ ਉਹਨਾਂ ਦੇ ਦੋਸ਼ ਕਾਰਨ,
ਬੇਗਮ ਪੁਰੇ ਦੇ ਵਾਸੀ ਉਹ ਸ਼ਹਿਰੀ ਹੋ ਗਏ।

ਦੱਸਣ ਪਈਆਂ ਰਪੋਟਾਂ ਅੰਗਰੇਜ਼ ਦੀਆਂ,
ਕੂਕਾ ਕੋਈ ਵੀ ਮੌਤ ਤੋਂ ਨਹੀਂ ਡਰਦਾ।

ਉਹਦਾ ਨਿਸ਼ਚਾ ਹੈ ਮੌਤ ਇਕ ਵਾਰ ਆਉਣੀ,
ਕੋਈ ਕਿਸੇ ਦੇ ਮਾਰਿਆਂ ਨਹੀਂ ਮਰਦਾ।
ਕਾਵਨ ਜਦੋਂ ਤੋਪਾਂ ਡਾਹੀਆਂ ਕੋਟਲੇ ਵਿਚ
ਜਨਤਾ ਦੇਖ ਕੇ ਕੁੱਲ ਹੈਰਾਨ ਹੋ ਗਈ।
ਇਕ ਦੂ ਇਕ ਭੱਜਿਆ ਜਾਏ ਤੋਪ ਵੱਲੇ
ਮੇਮ ਕਾਵਨ ਦੀ ਤਕ ਪਸ਼ੇਮਾਨ ਹੋ ਗਈ।
ਲੋਕਾਂ ਡਿੱਠਾ ਵਰਿਆਮ ਵਿਚ ਮਰਨ ਦਾ ਚਾਅ
ਵੇਖ ਵੇਖ ਸਭ ਸੁੰਨ ਮਸਾਨ ਹੋ ਗਈ।

ਢੀਮਾਂ ਚੁੱਕ ਕੇ ਜੋੜ ਕੇ ਤੋਪ ਮੂਹਰੇ,
ਮੂੰਹ ਦੇ ਮੇਚ ਹੋਇਆ ਉੱਚੀ ਸ਼ਾਨ ਹੋ ਗਈ।
ਉਸ ਨੇ ਗੱਜ ਕੇ ਆਖਿਆ ਵੇਖ ਕਾਵਨ,
ਤੇਰੀ ਤੋਪ ਨਾਲੋਂ ਨਿੱਕਾ ਨਹੀਂ ਹਾਂ ਮੈਂ।
ਮੇਰੀ ਵਾਰੀ ਲੰਘਾ ਨਾ ਦੇਈਂ ਐਵੇਂ,
"ਕੂਕਾ ਖਰਾ" ਖੋਟਾ ਸਿੱਕਾ ਨਹੀਂ ਹਾਂ ਮੈਂ।

ਚੱਲੀ ਤੋਪ ਫੀਤੀ ਫੀਤੀ ਦੇਹ ਹੋ ਗਈ,
ਕਾਵਨ ਹੱਸਿਆ ਜਨਤਾ ਦੀ ਅੱਖ ਰੋਈ।
ਰੋਈ ਕੁਦਰਤ, ਬ੍ਰਹਿਮੰਡ ਨੇ ਆਹ ਮਾਰੀ,
ਕਾਵਨ-ਮੇਮ ਦੀ ਅੱਖ ਪਰ ਵੱਖ ਰੋਈ।
ਉਸ ਨੇ ਕਿਹਾ ਹੁਣ ਛੋਟੇ ਇਸ ਬਿਸ਼ਨ ਸਿਘ ਨੂੰ,
ਮੈਂ ਨਹੀਂ ਮਰਨ ਦੇਣਾ ਮਮਤਾ ਰੱਖ ਰੋਈ।
ਤੋਪ ਅੱਗੇ ਜੇ ਕਰੇਂਗਾ ਚੰਨ ਮੁਖੜਾ
ਗੋਰੀ ਕੌਮ ਦੀ ਸਮਝ ਲੈ ਦੱਖ ਮੋਈ।
ਕਾਵਨ ਆਖਿਆ, ਗੱਲ ਮੈਂ ਮੰਨ ਲੈਨਾਂ,
ਜੇ ਇਹ ਆਖੇ, ਮੈਂ ਸਿੱਖ ਨਹੀਂ ਰਾਮ ਸਿਘ ਦਾ।
ਕਾਕੇ ਆਖਿਆ, ਕੰਨ ਕਰ ਮੈਂ ਦਸੂੰ,
ਮੈਂ ਹਾਂ ਸਿੱਖ ਜਾਂ ਸਿੱਖ ਨਹੀਂ ਰਾਮ ਸਿਘ ਦਾ।

ਨੀਵਾਂ ਹੋਇਆ ਕਾਵਨ ਦਾੜ੍ਹੀ ਫੜੀ ਕਾਕੇ,
ਸ਼ਕਤੀ ਓਸ ਨੂੰ ਅੰਮ੍ਰਿਤ ਵਿਚ ਥਣੀ ਲੱਗੀ।
ਦੇ ਕੇ ਥੋੜ੍ਹੀ ਅੜੇਸ ਜਾਂ ਲਿਆ ਝੂਟਾ,

ਉਸ ਨੂੰ ਪੀਂਘ ਹੁਲਾਰੇ 'ਤੇ ਚੜ੍ਹੀ ਲੱਗੀ।
ਲਗੁਸ ਕਹਿਕਸ਼ਾਂ ਉੱਪਰ ਹੈ ਜਿਵੇਂ ਚੜ੍ਹਿਆ,
ਐਪਰ ਕਾਵਨ ਨੂੰ ਉਸਰਦੀ ਮੜ੍ਹੀ ਲੱਗੀ।
ਕਾਵਨ ਕੂਕਿਆ, ਕੂਕਿਆਂ ਮਾਰ ਸੁਟਿਆ,
ਝੱਗ ਵਾਂਗ ਬਹਿੰਦੀ ਉਸ ਦੀ ਤੜ੍ਹੀ ਲੱਗੀ।
ਮੈਂ ਤਾਂ ਜਾਣ ਛੋਟਾ ਇਸ ਨੂੰ ਛਡਿਆ ਸੀ,
ਕਹੇ ਬੀਵੀ ਦੇ ਏਸ 'ਤੇ ਰਹਿਮ ਖਾਧਾ।
ਛੋਟਾ ਕੂਕਾ ਵੀ ਸੂਰਮਾ ਬਹੁਤ ਵੱਡਾ,
ਇਹਨੇ ਮੌਤ ਤੋਂ ਰਤਾ ਨਾ ਸਹਿਮ ਖਾਧਾ।
ਕੂਕੇ ਮੌਤ ਕੋਲੋਂ ਡਰਨਾ ਜਾਣਦੇ ਨਹੀਂ,
ਕੂਕਾਂ ਮਾਰਕੇ ਮੌਤ ਵੰਗਾਰਦੇ ਨੇ।
ਪੁੱਜ ਜਾਂਦੇ ਮਰਗੋਈ-ਰੰਗੂਨ ਤੀਕਰ,
ਮੁੱਲ ਪੂਰਾ ਇਹ ਸਿੱਖੀ ਦਾ ਤਾਰਦੇ ਨੇ।
ਏਧਰ ਰੂਸ ਤੀਕਰ ਪੁੱਜਣ ਡਾਕ ਲੈ ਕੇ,
ਓਧਰ ਭੈਣੀ ਵਿਚ ਪੰਥ ਉਸਾਰਦੇ ਨੇ।
ਆਖਣ : ਦਾਸ ਤਾਂ ਹਾਂ ਗੁਰੂ ਰਾਮ ਸਿੰਘ ਦੇ,
ਉਹਦੇ ਹੁਕਮ ਤੋਂ ਜਿੰਦੜੀਆਂ ਵਾਰਦੇ ਨੇ।
ਐਵੇਂ ਰੌਲਾ ਨੇ ਗਾਂਧੀ ਦਾ ਪਾਈ ਜਾਂਦੇ
ਤੋਰੀ ਗੱਲ ਅਜ਼ਾਦੀ ਦੀ ਕੂਕਿਆਂ ਨੇ।
ਮੰਨਦੇ ਕੌਮੀ ਸ਼ਹੀਦ ਨਾ ਇਹਨਾਂ ਤਾਈਂ
ਤਖ਼ਤ ਸਾਂਭਿਆ ਦਿੱਲੀ ਵਿਚ ਸ਼ੂਕਿਆਂ ਨੇ।

# ਸਤਿਗੁਰੂ ਰਾਹ ਵਿਖਾਲਿਆ

(ਪ੍ਰੋ. ਕਿਰਪਾਲ ਸਿੰਘ ਕਸੇਲ)

ਵਿਚ ਅਰਾਈਆਂ ਪ੍ਰਗਟੇ,
ਸਤਿਗੁਰ ਦੀਨ ਦਿਆਲ।
ਜਿਨ੍ਹਾਂ ਭੈਣੀ ਸਾਹਿਬ ਨੂੰ,
ਬਖ਼ਸ਼ੀ ਨਵੀਂ ਨੁਹਾਰ।
ਸੰਤ-ਖ਼ਾਲਸਾ ਸਾਜਿਆ,
ਪੁਰਬ ਵਿਸਾਖੀ ਜਾਣ।
ਗੋਬਿੰਦ ਗੁਰੂ ਦੀ ਰੀਤ ਦੀ,
ਦੂਣ-ਸਵਾਈ ਸ਼ਾਨ।
ਮਰਿਆਦਾ ਅਬਚਲ ਨਗਰ ਦੀ,
ਸਤਿਗੁਰ ਦਿੱਤੀ ਥਾਪ।
ਨਾਮ ਆਧਾਰ ਨੂੰ ਵੰਡਿਆ,
ਚੀਨੀ ਵਾਲੇ ਬਾਪ।
ਮਿਲੀ ਚਾਤ੍ਰਿਕ ਨੂੰ ਬੂੰਦ ਜਿਉਂ,
ਨਾਮ ਰੂਪ ਆਹਾਰ।
ਪੀ ਕੇ ਕੂਕ ਸੀ ਉਠਿਆ,
ਵਾਹ! ਮੇਰੇ ਕਰਤਾਰ।
ਕੂਕਾਂ ਨਾਮ ਦੀ ਧੁਨ ਦੀਆਂ,
ਫੈਲੀਆਂ ਚਾਰ ਚੌਫੇਰ।
ਦੂਰੋਂ ਦੂਰੋਂ ਆਂਵਦੇ,
ਚਰਨ-ਕੰਵਲ ਧਰ ਟੇਕ।
ਦਰਸ਼ਨ ਦੀ ਸਿੱਕ ਉਪਜਦੀ,
ਹੋਏ ਮਨ ਨਿਹਾਲ।
ਸਤਿਗੁਰ ਦਰਸ਼ਨ ਪਰਸ ਕੇ,
ਕਹਿਣ ਅਕਾਲ! ਅਕਾਲ।

ਅਕਾਲ ਪੁਰਖ ਪੂਰਨ ਗੁਰੂ,
ਸਤਿਗੁਰ ਦਾਤਾ ਰਾਮ।
ਦਰਸ਼ਨ ਕਰ ਗੁਰਦੇਵ ਦੇ,
ਭਗਤਾਂ ਮਨ ਬਿਸ਼ਰਾਮ।

ਨਾਮ ਅੰਮ੍ਰਿਤ ਜਲ ਸਿੰਚਿਆ,
ਉਠੀ ਕੂਕਾ ਲਹਿਰ।
ਗਊ ਗਰੀਬ ਦੀ ਰੱਖਿਆ,
ਹਾਏ। ਸਹਿਆ ਨਾ ਜਾਵੇ ਕਹਿਰ।
ਜਦ ਸੀ ਰਾਜ ਰਣਜੀਤ ਦਾ,
ਪੰਜਾਬ ਦੀ ਸ਼ਾਨ ਮਹਾਨ।
ਗਊ ਬਧ ਨਾ ਹੋ ਸਕੇ,
ਜਾਣੇ ਕੁਲ ਜਹਾਨ।
ਅਜ ਫਰੰਗੀ ਲੁੱਟ ਲਈ,
ਦੇਸ ਦੇਸ਼ ਦੀ ਸ਼ਾਨ।
ਗਊ ਹੱਤਿਆ ਹੈ ਹੋਂਵਦੀ,
ਵਿਚ ਚੁਰਾਹੇ ਆਣ।
ਸਾਥੋਂ ਸਹਿਆ ਨਾ ਜਾਂਵਦਾ,
ਇਹ ਜੋ ਕਸ਼ਟ ਮਹਾਨ।
ਲੁੱਟੇ ਗੋਰਾ ਦੇਸ਼ ਨੂੰ,
ਰੱਤ ਪੀਣਾ ਸ਼ੈਤਾਨ।
ਅਜ ਨਾ ਅਸੀਂ ਅਜਾਦ ਹਾਂ,
ਹੋਇਆ ਦੇਸ਼ ਗੁਲਾਮ।
ਚੋਰ-ਉਚੱਕਾ ਚੌਧਰੀ,
ਗੁੰਡੀ ਰੰਨ ਪ੍ਰਧਾਨ।
ਸਤਿਗੁਰ ਰਾਹ ਵਿਖਾਲਿਆ,
ਜਗੀ ਆਜ਼ਾਦੀ ਜੋਤ।
ਇਹੋ ਭੈਣੀ ਬਣ ਗਿਆ,
ਸੁਤੰਤਰਤਾ ਦਾ ਸ੍ਰੋਤ।
ਸਤਿਗੁਰ ਸੂਬੇ ਥਾਪ ਕੇ,
ਭੇਜਿਆ ਨਾਮ ਸੰਦੇਸ਼।
ਸੁੱਤੀ ਜਨਤਾ ਜਾਗ ਪਈ,
ਸੁਤੰਤਰ ਕਰਨਾ ਦੇਸ਼।

# ਕਿਵੇਂ ਦੇਸ਼ ਤੋਂ ਕੂਕੇ ਸ਼ਹੀਦ ਹੁੰਦੇ

(ਬਰਕਤ ਰਾਮ ਯਮੁਨ)

ਇੱਕ ਖੂਨੀ ਇਤਿਹਾਸ ਦਾ ਲਾਲ ਵਰਕਾ
ਅੱਜ ਤੁਸਾਂ ਨੂੰ ਵਿਖਾਉਣ ਲੱਗਾ।
ਪੀਲੀ ਭੂਕ ਬਸੰਤ ਬਹਾਰ ਤਾਈ
ਗੂੜ੍ਹੇ ਲਹੂ ਦੇ ਵਿਚ ਨਹਾਉਣ ਲੱਗਾ।
ਤੇਲ ਸਰੋਂ ਦਾ ਪਾ ਕੇ ਦੀਵਿਆਂ ਵਿਚ
ਦੀਵੇ ਰੱਕੜਾਂ ਵਿਚ ਜਗਾਉਣ ਲੱਗਾ।
ਰੋਂਦੀ ਪਈ ਤ੍ਰੇਲ ਦੇ ਲੈ ਹੰਝੂ
ਮੂੰਹ ਫੁੱਲਾਂ ਤੇ ਕਲੀਆਂ ਦੇ ਧਵਾਉਣ ਲੱਗਾ।
ਸੀਨੇ ਵਿੰਨ੍ਹ ਕੇ ਫੁੱਲਾਂ ਤੇ ਕਲੀਆਂ ਦੇ
ਅਲੋਕਾਰ ਇੱਕ ਹਾਰ ਬਣਾਉਣ ਲੱਗਾ।
ਦੇਸ਼ ਭਗਤ ਸ਼ਹੀਦਾਂ ਦੀ ਚਿਤਾ ਉਤੇ
ਅੱਥਰ ਕੇਰ ਕੇ ਹਾਰ ਚੜ੍ਹਾਉਣ ਲੱਗਾ।
ਜਾਨ ਰੱਖ ਕੇ ਤਲੀ ਤੇ ਵਣਜ ਕੀਤਾ
ਪਰਖੋ ਵਣਜ ਸੱਚੇ ਵਪਾਰੀਆਂ ਦਾ।
ਗਊ ਗਰੀਬ ਤੇ ਦੇਸ਼ ਲਈ ਮਰੇ ਜਿਹੜੇ
ਸਾਕਾ ਸੁਣੋ ਸੂਰੇ ਨਾਮਧਾਰੀਆਂ ਦਾ।
ਜ਼ੁਲਮ ਜਬਰ ਦੀ ਬੱਸ ਜਦੋਂ ਹੱਦ ਹੋ ਗਈ
ਥਾਂ ਥਾਂ ਹੁਕਮ ਹੋਇਆ ਬੁੱਚੜਖਾਨਿਆਂ ਦਾ
ਪੱਠਾਂ ਲੰਦਨ ਪੁੱਠੀਆਂ ਚੱਕ ਬੈਠਾ
ਸਕਾ ਬਣ ਗਿਆ ਜੱਜ ਜਰਵਾਣਿਆਂ ਦਾ।
ਦੇਖ ਬੇਜ਼ੁਬਾਨ ਗਊਆਂ ਜਿਬਾ ਹੁੰਦੀਆਂ
ਦਿਲ ਤੜਫਿਆ ਸੀ ਮਸਤਾਨਿਆਂ ਦਾ।
ਉਨ੍ਹਾਂ ਕੂਕ ਕੇ ਆਖਿਆ ਗੋਰਿਆਂ ਨੂੰ

ਤੈਨੂੰ ਪਤਾ ਨੀ ਕੂਕੇ ਦੀਵਾਨਿਆਂ ਦਾ।
ਅਸੀਂ ਤੇਰਾ ਨਿਸ਼ਾਨ ਮਿਟਾ ਦਿਆਂਗੇ
ਸਾਨੂੰ ਪਤਾ ਏ ਤੇਰੇ ਨਿਸ਼ਾਨਿਆਂ ਦਾ।
ਤੇਰੀ ਜ਼ੁਲਮ ਦੀ ਲਾਟ ਬੁਝਾਉਣ ਖਾਤਰ
ਖੂਨ ਹੋਣਾ ਈ ਲੱਖਾਂ ਪਰਵਾਨਿਆਂ ਦਾ।
ਰਾਮ ਹਰੀ ਦੇ ਚਰਨਾਂ ਦਾ ਆਸਰਾ ਲੈ
ਲੈ ਕੇ ਤਲੀ ਤੇ ਆਪਣੀ ਜਾਨ ਤੁਰ ਪਏ।
ਤੁਰ ਪਏ ਕੋਟਲੇ ਦੀ ਰੱਕੜ ਧਰਤ ਵੱਲੇ
ਭਗਤ ਦੇਸ਼ ਤੋਂ ਹੋਣ ਕੁਰਬਾਨ ਤੁਰ ਪਏ।
ਜੀਂਦ ਨਾਭੇ ਪਟਿਆਲੇ 'ਚ ਕੋਟਲੇ ਦੀ
ਫੌਜ ਕੂਕਿਆਂ ਨੂੰ ਘੇਰਾ ਪਾਉਣ ਲੱਗ ਪਈ।
ਆਪਣੇ ਸੇਵਕ ਦੀ ਰੱਖੀਂ ਲਾਜ ਆਪੇ
ਆਪੇ ਜ਼ੁਬਾਨ ਇਹ ਗਾਣ, ਗਾਣ ਲੱਗ ਪਈ।
ਤੋਪਾਂ ਗੱਡੀਆਂ ਦੇਖ ਕੇ ਚਹੁੰ ਪਾਸੀਂ
ਲਾਲੀ ਮੂੰਹ ਸ਼ਹੀਦਾਂ ਦੇ ਆਉਣ ਲੱਗ ਪਈ।
ਓੱਥੇ ਵੇਖ ਸ਼ਹਾਦਤ ਦਾ ਸਿਰ ਉੱਚਾ
ਤਾਕਤ ਵੈਰੀ ਦੀ ਨੀਵੀਆਂ ਪਾਣ ਲੱਗ ਪਈ।
ਗਸ਼ੀਆਂ ਪੈਂਦੀਆਂ ਮੌਤ ਨੂੰ ਵੇਖ ਓੱਥੇ
ਅਣਖ ਬੁਲ੍ਹੀਆਂ ਵਿੱਚ ਮੁਸਕਰਾਣ ਲੱਗ ਪਈ।
ਗੜ੍ਹ-ਗੜ੍ਹ ਚੱਲੀਆਂ ਤੋਪਾਂ ਚਹੁੰ ਪਾਸਿਆਂ ਤੋਂ
ਤੂੰਬੇ-ਤੂੰਬੇ ਹੋ ਉੱਥੇ ਜੁਆਨ ਉੱਡੇ।
ਇਨਸਾਨੀਅਤ ਦੀ ਅਣਖ ਬਚਾਉਣ ਖਾਤਿਰ
ਇਨਸਾਨ ਹੱਥੋਂ ਹੀ ਉੱਥੇ ਇਨਸਾਨ ਉੱਡੇ।
ਪਰਵਾਹ ਕੀਤੀ ਨਾ ਸਿਦਕੀ ਪ੍ਰਵਾਨਿਆਂ ਨੇ
ਉਹਦੇ ਹੁਕਮ ਨੂੰ ਕਰ ਪਰਵਾਨ ਉੱਡੇ।
ਗੁਰੂ ਰਾਮ ਸਿਘ ਦੇ ਚਰਨਾਂ 'ਚ ਬਿਰਤੀਆਂ ਸਨ
ਜਦੋਂ ਦੇਹ ਦੇ ਵਿੱਚੋਂ ਪ੍ਰਾਣ ਉੱਡੇ।
ਧਰਤੀ ਰਾਂਗਲੀ ਅਰਸ਼ ਨੂੰ ਚੜ੍ਹੀ ਲਾਲੀ
ਸਾਹ ਪੌਣ ਦਾ ਘੁੱਟਿਆ ਜਾ ਰਿਹਾ ਸੀ।
ਸ਼ੇਰਨੀ ਮਾਂ ਦਾ ਪੁੱਤ ਵਰਿਆਮ ਸੂਰਾ
ਅਵਾਜ਼ਾਂ ਮਾਰ ਕੇ ਮੌਤ ਬੁਲਾ ਰਿਹਾ ਸੀ।
ਗੋਰੇ ਆਖਿਆ ਹੱਟ ਜਾ ਤੋਪ ਅੱਗੋਂ.

ਐਵੇਂ ਹੋਵੇਂਗਾ ਟੋਟਾ-ਟੋਟਾ ਏਂ ਤੂੰ।
ਆਈਆਂ ਤੇਰੀਆਂ ਬੜੀਆਂ ਸਿਫ਼ਾਰਸ਼ਾਂ ਨੇ
ਸ਼ਾਹੀ ਖਾਨਦਾਨ ਦਾ ਬੰਦਾ ਮੋਟਾ ਏਂ ਤੂੰ।
ਪਿਆ ਜਾਣ ਕੇ ਕਰਦਾ ਹਾਂ ਜਾਨ ਬਖਸ਼ੀ.
ਭਾਵੇਂ ਜੁਲਮ ਕੀਤਾ ਬੜਾ ਖੋਟਾ ਏ ਤੂੰ।
ਮੇਰੀ ਤੋਪ ਦੀ ਪਈ ਨਾ ਸਿਸਤ ਬੱਝੇ
ਮੇਚ ਕੱਦ ਦਾ ਕੁਦਰਤੀ ਛੋਟਾ ਏਂ ਤੂੰ।
ਵਰਿਆਮ ਸਿੰਘ ਗੋਰੇ ਦੀ ਗੱਲ ਸੁਣ ਕੇ
ਆਪਣੇ ਬੁੱਲਾਂ ਦੇ ਵਿੱਚ ਮੁਸਕਰਾ ਦਿੱਤਾ।
ਕਿਵੇਂ ਦੇਸ਼ ਤੋਂ ਕੂਕੇ ਸ਼ਹੀਦ ਹੁੰਦੇ
ਉਹਨੇ ਦੁਨੀਆਂ ਨੂੰ ਇਹ ਵਿਖਾ ਦਿੱਤਾ।
ਉਹਨੂੰ ਵੇਖ ਕੇ ਵੀਰਤਾ ਹੱਸਦੀ ਸੀ
ਵਖਤ ਵੈਰੀ ਨੂੰ ਉਸ ਨੇ ਪਾ ਦਿੱਤਾ।
ਵਿੱਚ ਰੱਕੜ ਦੇ ਢੇਮਾਂ ਤੇ ਢੇਲਿਆਂ ਦਾ
ਉੱਚਾ ਜਿਹਾ ਢੇਰ ਇੱਕ ਲਗਾ ਦਿੱਤਾ।
ਖੜ੍ਹਾ ਹੋ ਗਿਆ ਸਤਿਗੁਰਾਂ ਦਾ ਨਾਂ ਲੈ ਕੇ
ਨਾਅਰਾ ਅਮਨ ਆਜ਼ਾਦੀ ਦਾ ਲਾ ਦਿੱਤਾ।
ਓਧਰ ਤੋਪਚੀ ਨੇ ਤੋਪ ਦਾਗ ਕੇ ਤੇ
ਤੂੰਬਾ-ਤੂੰਬਾ ਈ ਉਹਦਾ ਉੱਡਾ ਦਿੱਤਾ।
ਭਲਾ ਦੱਸੋ ਮੌਤ ਤੋ. ਡਰਨ ਕੀ ਉਹ
ਚੜ੍ਹੀਆਂ ਜਿੰਨ੍ਹਾਂ ਨੂੰ ਨਾਮ ਖੁਮਾਰੀਆਂ ਨੇ।
ਵਧ ਚੜ੍ਹ ਕੇ ਕੁਰਬਾਨੀਆਂ ਦਿੱਤੀਆਂ ਨੇ
ਬਰਕਤ ਦੇਸ਼ ਖਾਤਰ ਨਾਮਧਾਰੀਆਂ ਨੇ।

# ਤੋਪਾਂ ਦਿਆਂ ਗਲਾਸਾਂ ਅੰਦਰ

(ਹਜ਼ਾਰਾ ਸਿਘ ਗੁਰਦਾਸਪੁਰੀ)

ਪਹਿਲੀ ਜੰਗ ਆਜ਼ਾਦੀ ਦੀ,
ਭੈਣੀ ਸਾਹਿਬੋਂ ਵੱਜੇ ਨਗਾਰੇ।
ਉੱਠ ਖਲੋਤੇ ਸਿੰਘ ਸੂਰਮੇ
ਆਜ਼ਾਦੀ ਦੇ ਲਾਰੇ।
ਭੈਣੀ ਸਾਹਿਬੋ ਜੈਥਾਂ ਚੜ੍ਹੀਆਂ
ਆਣ ਕੋਟਲੇ ਹੋਇਆ ਉਤਾਰਾ।
ਇੱਕ ਇੱਕ ਤੋਪ ਦੀ ਬਲੀ ਚੜ੍ਹ ਗਿਆ
ਆਜ਼ਾਦੀ ਦਾ ਲਾਰਾ।
ਸਿੰਘਾਂ ਵਾਲੀ ਰੀਤ ਵੇਖ ਕੇ
ਉੱਥੇ ਸੜ ਗਏ ਕਈ ਪਰਵਾਨੇ।
ਢੀਮਾਂ ਰੱਖ ਹੋਏ ਕਈ ਉੱਚੇ
ਉਕ ਨਾ ਜਾਵਣ ਕਿਤੇ ਨਿਸ਼ਾਨੇ।
ਉਸ ਸਮੇਂ ਦਾ ਇੱਕ ਮਾਜਰਾ
ਆਉਂਦਾ ਏ ਇਤਿਹਾਸਾਂ ਅੰਦਰ।
ਸਿੰਘਾਂ ਜਦੋਂ ਛਕੀ ਸ਼ਹੀਦੀ
ਤੋਪਾਂ ਦਿਆਂ ਗਲਾਸਾਂ ਅੰਦਰ।
ਉਸ ਸਮੇਂ ਇੱਕ ਬਾਲਕ
ਉਮਰੋਂ ਜੋ ਛੂਟੇਰਾ ਸੀਗਾ।
ਜਿਦੇ ਮਨ ਵਿਚ ਸਤਿਗੁਰੂ ਰਾਮ ਸਿੰਘ
ਲਾਇਆ ਹੋਇਆ ਡੇਰਾ ਸੀਗਾ।
ਉਹ ਇਹ ਸਾਕਾ ਵੇਖ ਰਿਹਾ ਸੀ
ਸੂਰਮਿਆਂ ਦੇ ਵਿੱਚ ਖਲੋ ਕੇ।
ਕਾਵਨ ਨੇ ਡਿੱਠਾ ਉਸ ਨੂੰ

ਉਸ ਨੇ ਆਖਿਆ ਅੱਗੇ ਹੋ ਕੇ।
ਤੂੰ ਕਿਉਂ ਐਵੇਂ ਖੜ੍ਹਾ ਬਾਲਕਾ
ਇਹ ਨਹੀਂ ਕੋਈ ਤਮਾਸ਼ਾ ਮੇਲਾ।
ਨੱਸ ਜਾ ਇਥੋਂ ਜਾਨ ਬਚਾ ਕੇ
ਤੂੰ ਕੋਈ ਰਾਮ ਸਿੰਘ ਦਾ ਚੇਲਾ ?
ਇੰਨੀ ਗੱਲ ਹੀ ਸੁਣਦੇ ਉਹ ਨੂੰ
ਇਨ੍ਹਾਂ ਜੋਸ਼ ਅਗੰਮੀ ਚੜ੍ਹਿਆ।
ਦੋਵੇਂ ਹੱਥਾਂ ਦੇ ਨਾਲ ਉਸਨੇ
ਕਾਵਨ ਦੀ ਦਾੜੀ ਨੂੰ ਫੜਿਆ।
ਬੜੀ ਛੁਡਾਈ ਦਾੜੀ ਉਸ ਤੋਂ
ਪਰ ਨਾ ਉਸ ਸੂਰਮੇ ਛੱਡੀ।
ਕਾਵਨ ਦਿਆਂ ਸਿਪਾਹੀਆਂ ਉਸ ਦੀ
ਇਕ ਇਕ ਕਰ ਕੇ ਵੀਣੀ ਵੱਢੀ।
ਕੈਂਚੀਆਂ ਤੇ ਸੰਗੀਨਾਂ ਦੇ ਨਾਲ
ਬਾਲਕ ਹੋ ਗਿਆ ਟੋਟੇ-ਟੋਟੇ।
ਨੇਜੇ ਤੇ ਤਲਵਾਰਾਂ ਦੇ ਨਾਲ
ਬਾਲਕ ਹੋ ਗਿਆ ਪੋਟੇ-ਪੋਟੇ
ਸੰਨ ਬਹੱਤਰ ਦੇ ਵਿੱਚ
ਸੂਰੇ ਲੱਦ ਗਏ ਅਣਖ ਆਣ ਦੇ ਬਦਲੇ।
ਸਤਿਗੁਰੂ ਰਾਮ ਸਿੰਘ ਦਾ ਛੋਟਾ ਕੂਕਾ
ਦੇ ਗਿਆ ਸ਼ਹੀਦੀ ਹਿਦੁਸਤਾਨ ਦੇ ਬਦਲੇ।

ਵਾਰ

# ਅੰਮ੍ਰਿਤਸਰ ਵਿਚ ਬੁੱਚੜਾਂ ਦਾ ਬੱਧ

(ਹਰਸਾ ਸਿਘ 'ਚਾਤਰ')

ਜਦ ਸਿੱਖ ਰਾਜ ਦੀ ਦੋਸਤੋ, ਮੁਕ ਗਈ ਕਹਾਣੀ
ਜਦ ਵਗਿਆ ਵਿਚ ਪੰਜਾਬ ਦੇ, ਟੈਮਜ਼ ਦਾ ਪਾਣੀ।
ਜਦ ਰੁਲ ਗਈ ਸ਼ੇਰ ਪੰਜਾਬ ਦੀ, ਜਿੰਦ ਜੀ ਭਿਆਣੀ
ਜਦ ਲੈ ਗਈ ਕਿਤੇ ਦਲੀਪ ਨੂੰ, ਬੁਚੜਾਂ ਦੀ ਢਾਣੀ।
ਜਦ ਫੇਰ ਭਬੀਸ਼ਨ ਜਾਗਿਆ, ਕਰ ਨੀਯਤ ਕਾਣੀ
ਉਸ ਲੁੱਟੀ ਵਿੱਚ ਖਲੋ ਕੇ, ਲੰਕਾ ਦੀ ਰਾਣੀ।
ਜਦ ਫੁੱਟਾ ਚਾਟਾ ਅਣਖ ਦਾ, ਟੁੱਟ ਗਈ ਮਧਾਣੀ
ਫਿਰ ਮੱਖਣ ਕਿਵੇਂ ਵਿਰੋਲ ਦੀ, ਤਕਦੀਰ ਅੰਵਾਣੀ।

ਆ ਕਬਜਾ ਕੀਤਾ ਗੋਰਿਆਂ, ਹਰ ਗਏ ਪੰਜਾਬੀ
ਖਹਿ ਖਾਰਾਂ ਵਿਚ ਪਰੁੱਚਿਆ ਹਥ ਫੁੱਲ ਗੁਲਾਬੀ।
ਵੱਜ ਜੰਦਰੇ ਗਏ ਦਿਮਾਗ ਨੂੰ, ਫੁੱਟ ਲੈ ਗਈ ਚਾਬੀ।
ਜਦ ਆਂਦੀ ਰੰਨ ਗਰੀਬ ਨੇ, ਛੜਿਆਂ ਦੀ ਭਾਬੀ।
ਜਦ ਭੜ ਭੜ ਮੱਚੀ ਈਰਖਾ, ਚਲ ਗਈ ਮਤਾਬੀ।
ਸਭ ਸੜ ਗਈ ਕਿਸਮਤ ਦੇਸ਼ ਦੀ, ਡੁੱਲ ਗਈ ਖਰਾਬੀ।
ਜਦ ਚੂੰਮੀ ਚੱਟੀ ਚੁਗਲ ਨੇ, ਗੋਰੀ ਗੁਰਗਾਬੀ।
ਤਦ ਹਾਵੀ ਹੋ ਗਈ ਬਾਜ਼ ਤੇ, ਹਰ ਥਾਂ ਮੁਰਗਾਬੀ।

ਇਕ ਘੰਟੇ ਘਰ ਦੀ ਕੰਧ ਨੂੰ, ਮੱਲ ਲਿਆ ਕਸਾਈਆਂ
ਲਾ ਬਾਹਰ ਦੁਕਾਨਾਂ ਵੇਚ ਦੇ, ਅੰਦਰ ਕਤਲਾਈਆਂ।
ਚੁੱਕ ਅੰਮ੍ਰਿਤ ਸਰ ਵਿਚ, ਬੋਟੀਆਂ ਕਾਵਾਂ ਨੇ ਪਾਈਆਂ
ਥਾਂ ਥਾਂ ਤੇ ਗਿਰਜਾਂ ਬੈਠੀਆਂ, ਚੀਲਾਂ ਮੰਡਲਾਈਆਂ।
ਮੂੰਹ ਚੁੱਕ ਅੜਿੰਗੀਆਂ ਅਰਸ਼ ਨੂੰ, ਗਊਆਂ ਘਬਰਾਈਆਂ

ਜੇ ਮਰਦ ਜੁਵਾਬਾ ਦੇਣ ਨਾ, ਕੀ ਦੇਣਾ ਮਾਈਆਂ।
ਸਨ ਕਿਥੇ ਉਦੋਂ ਸੂਰਮੇ, ਅਰਸ਼ਾਂ ਦਿਆ ਸਾਈਆਂ
ਜੋ ਗਊ ਰਖਸ਼ਾ ਦੇ ਨਾਮ ਤੇ, ਅਜ ਦੇਣ ਦੁਹਾਈਆਂ।

ਤਕ ਸੈਆਂ ਸਾਊ ਬੰਦਿਆਂ, ਤਾਰਾਂ ਖੜਕਾਈਆਂ
ਪਰ ਉਹ ਤਾਰਾਂ ਕੀ ਖੜਕੀਆਂ, ਜੋ ਕੰਮ ਨਾ ਆਈਆਂ।
ਨਾ ਕਿਸੇ ਦਲੀਲਾਂ ਮੰਨੀਆਂ, ਨਾ ਕਿਸੇ ਮਨਾਈਆਂ
ਸਭ ਛਹਿ ਕੇ ਵਕਤ ਗੁਜਾਰ ਦੇ, ਕੀ ਕਰਨ ਗੁਸਾਈਆਂ।
ਜਦ ਧੀਰੀ ਛੱਡੀ ਧਰਤ ਨੇ, ਅਸਮਾਨ ਉਚਾਈਆਂ
ਤਦ ਵਧ ਗਈ ਮਰਜ ਮਰੀਜ਼ ਦੀ, ਬੇਅਰਥ ਦੁਵਾਈਆਂ।
ਜਦ ਸੱਥਰ ਸੁੱਤੇ ਸੂਰਮੇ, ਛਡ ਲੋੜ ਤੁਲਾਈਆਂ।
ਫਿਰ ਥਾਂ ਥਾਂ ਜਾ ਜਾ ਬੀਜੀਆਂ, ਬੁਰਿਆਂ ਬੁਰਿਆਈਆਂ।

ਅੱਜ ਖਾਂਦੇ ਚੰਦੇ ਮੰਗ ਕੇ, ਨੀਤਾਂ ਬਦਲਾਈਆਂ।
ਕੁੱਝ ਜਾ ਕਲਕੱਤੇ ਵੇਚੀਆਂ, ਕੁਝ ਮਾਰ ਖਪਾਈਆਂ।
ਜੇ ਕਿਸੇ ਨਿਗੁਣੀ ਗੁਣ ਨੂੰ, ਮੂੰਹ ਮਾਰੇ ਗਾਈਆਂ
ਤਦ ਸੋਟੇ ਮਾਰੇ ਮਾਲਕਾਂ, ਮੂੰਹ ਤੋੜ ਭਜਾਈਆਂ।
ਧੰਨ ਚੀਨੀ ਵਾਲਾ ਸੂਰਮਾ, ਜਿਸ ਸੇਧ ਬਲਾਈਆਂ
ਸੀ ਬੁਝੀਆਂ ਜੋਤਾਂ ਮਰਦ ਨੇ, ਮੁੜ ਫੇਰ ਜਗਾਈਆਂ।
ਜੋ ਊਧਮ ਸਿੰਘ ਜਹੇ ਸੂਰਮੇ ਵਿੱਚ ਜਗ ਜਗ ਆਈਆਂ
ਜਿਸ ਲੰਡਨ ਗੋਰਾ ਮਾਰ ਕੇ ਕਿਸ਼ਤਾਂ ਭੁਗਤਾਈਆਂ।

ਹੁਣ ਵੇਖੋ ਭਾਵੀ ਰੱਬ ਦੀ, ਭਾਣਾ ਵਰਤਾਏ
ਲੈ ਸਿਕ ਗੁਰੂ ਦਰਬਾਰ ਦੀ, ਕੁਝ ਕੂਕੇ ਆਏ।
ਸਭ ਡਿਠੇ ਕਾਰੇ ਉਨ੍ਹਾਂ ਨੇ, ਗੁਰ ਆਪ ਵਿਖਾਏ
ਦਿਲ ਸੇਵਾ ਲਈ ਪ੍ਰੇਰਿਆ, ਰੋਹ ਭਖੇ ਭਖਾਏ।
ਓ ਪਹਿਲੇ ਨ੍ਹਾਤੇ ਤਾਲ ਚੋਂ, ਰੱਜ ਟੁੱਬੇ ਲਾਏ
ਫਿਰ ਦਰਸ਼ਨ ਕੀਤਾ ਗੁਰੂ ਦਾ, ਪਰਸ਼ਾਦ ਚੜਾਏ।
ਸੀ ਕਰ ਅਰਦਾਸਾ ਯੋਧਿਆਂ, ਇਉਂ ਵਾਕ ਅਲਾਪੇ
ਜੇ ਸਿਰ ਜਾਂਦਾ ਤਾਂ ਜਾਣਦੇ, ਸਾਡਾ ਸਿਦਕ ਨਾ ਜਾਏ।
ਇਕ ਲਛਮਣ ਸਿੰਘ ਸੀ ਚਾਹਲ ਦਾ, ਕੌਮੀ ਪਰਵਾਨਾ
ਇਕ ਲਹਿਣਾ ਸਿੰਘ ਸੀ ਠੱਟਿਓ; ਸਿਦਕੀ ਮਸਤਾਨਾ।

ਇਕ ਬੀਹਲਾ ਸਿੰਘ ਸੀ ਨਾਰਲੀ; ਚਾਤਰ ਤੇ ਦਾਨਾ
ਦੋ ਲਹਿਣਾ ਸਿੰਘ ਤੇ ਮੇਹਰ ਸਿੰਘ ਲੋਪੋਕੀ ਜਾਨਾ।
ਇਕ ਹਾਕਮ ਸਿੰਘ ਸਰਦਾਰ ਸੀ; ਹਰ ਨੇਕ ਨਿਸ਼ਾਨਾ
ਇਕ ਲਹਿਣਾ ਸਿੰਘ ਤਰਖਾਣ ਸੀ; ਬੇਖੌਫ਼ ਦੀਵਾਨਾ।
ਭਗਵਾਨ ਸਿੰਘ ਮਰਹਾਣਿਓਂ ਨਿੱਤ ਕਰੇ ਕਮਾਨਾ।
ਸੀ ਅਲ ਅੜਬੰਗੀ ਸਾਧ ਦੀ, ਭਰਿਆ ਪੈਮਾਨਾਂ।

ਬਹਿ ਵਿਚ ਪਰਿਕਰਮਾਂ ਸਾਰਿਆਂ; ਗੁਰਮਤੇ ਪਕਾਏ।
ਇਹ ਜੀਵਨ ਚਾਰ ਦਿਹਾੜੀਆਂ; ਗੁਰ ਲੇਖੇ ਲਾਏ।
ਸੀ ਜਿਨਾਂ ਲੜਾਕੇ ਯੋਧਿਆਂ; ਜੀਵਨ ਸੁਫਲਾਏ।
ਓਹ ਸੂਰਜ ਵਾਂਗੂੰ ਚਮਕਦੇ, ਉਪਕਾਰ ਕਮਾਏ।
ਝੱਟ ਲਾਲ ਗੁਰੂ ਦੇ ਲਾਈਣ ਚੋਂ, ਲੈ ਸ਼ਸਤਰ ਆਏ।
ਲੇ ਮਾਂਜੇ ਸਿੰਘਾਂ ਸੂਰਿਆਂ; ਲੋਹੜੇ ਲਿਸ਼ਕਾਏ।
ਜਗ ਲੱਖਾਂ ਆਸ਼ਕ ਹੋਣਗੇ; ਵਾਲੇ ਜਿਨ੍ਹਾਂ ਵਜਾਏ।
ਜੋ ਪਾਇਆ ਇਸ਼ਕ ਪਤੰਗਿਆਂ, ਕੋਈ ਵਿਰਲਾ ਪਾਏ।

ਜਦ ਉੱਨੀ ਸੌ ਅਠਾਈ ਸੀ; ਸੰਮਤ ਦੇ ਗੇੜੇ।
ਸਦ ਸਮਾਂ ਲਿਆਇਆ ਮੌਤ ਨੂੰ, ਬੁੱਚੜਾਂ ਦੇ ਨੇੜੇ।
ਪਿਆ ਭਖੇ ਮਹੀਨਾ ਹਾੜ ਦਾ, ਗਰਮੀ ਦੇ ਝੇੜੇ।
ਜਦ ਤੱਕ ਤਕਾ ਲਏ ਰਾਂਝਿਆਂ, ਰੰਗਪੁਰ ਦੇ ਖੇੜੇ।
ਜੀ ਚੰਗੀ ਹੈ ਉਪਕਾਰ ਤੋਂ, ਸਿੰਘ ਮੌਤ ਸਹੇੜੇ।
ਲੈ ਲੋਹਾ ਚੱਬੇ ਸੂਰਮਾਂ, ਨਹੀਂ ਖਾਂਦਾ ਪੇੜੇ।
ਕਰ ਗੱਲੀਂ ਬਾਤੀਂ ਮੁੱਕਦੇ; ਜੋ ਨਹੀਂ ਬਖੇੜੇ।
ਓਹ ਆਖਰ ਨੂੰ ਤਲਵਾਰ ਤੇ, ਹੋ ਜਾਣ ਨਿਬੇੜੇ।

ਓਨ੍ਹਾਂ ਔਧੀ ਰਾਤ ਵਿਚਾਰ ਕੇ, ਚੁੱਕੀਆਂ ਤਲਵਾਰਾਂ।
ਜਾ ਟੱਪ ਅਹਾਤਾ ਮਾਰੀਆਂ, ਬੁੱਚੜਾਂ ਨੂੰ ਮਾਰਾਂ।
ਝੱਟ ਸਿਰ ਧੜ ਵੱਖੋ ਵੱਖਰੇ, ਕੀਤੇ ਹਥਿਆਰਾਂ।
ਫੁੱਟ ਨਿਕਲੇ ਨਾਲੇ ਰੱਤ ਦੇ, ਸਰਗਰਮ ਝਲਾਰਾਂ।
ਸੀ ਜੀਹਨਾਂ ਜ਼ੁਲਮ ਗੁਜ਼ਾਰਿਆ, ਬੇ ਤਰਸ ਚੁਬਾਰਾਂ।
ਜਾ ਰਾਤ ਵਜਾਏ ਕੂਕਿਆਂ, ਉਨ੍ਹਾਂ ਦੇ ਬਾਰਾਂ।
ਸਨ ਏਦਾਂ ਸਿਰੀਆਂ ਖਿੱਚੀਆਂ, ਸਿੰਘਾਂ ਸਰਦਾਰਾਂ।

ਫੜ ਜਿਓਂ ਖਰਬੂਜ਼ੇ ਵੇਲ ਤੋਂ, ਤੋੜੇ ਘੁਮਿਆਰਾਂ।
ਇਉਂ ਵੈਂਗ ਫੜਾਇਆ ਸੋਧਿਆਂ, ਉਪਕਾਰ ਕਮਾਏ।
ਸਭ ਰੱਸੇ ਵੇਖ ਵੇਖ ਖਿਝਲਿਉਂ, ਮਨ ਤਰਸ ਭਰਾਏ।
ਜੋ ਵੈਰੀ ਗਊ ਗਰੀਬ ਦੇ, ਸਭ ਮਾਰ ਮੁਕਾਏ।
ਦੇ ਜ਼ੋਰ ਤਨਾਵਾਂ ਖਿੱਚੀਆਂ, ਬਿਨ ਪਹੋਂ ਉਠਾਏ।
ਨਾ ਅੱਖ ਉਘਾੜੀ ਕਿਸੇ ਵੀ, ਨਾ ਕੀਤੀ ਹਾਏ।
ਇਹ ਚੁਪ ਚਪਾਤੇ ਗਏ ਸੀ, ਕਰ ਕਾਰਜ ਆਏ।
ਕਰ ਮਰਦਾਂ ਨੇ ਮਰਦਾਨਗੀ, ਜੋ ਜੌਹਰ ਵਿਖਾਏ।
ਉਹ ਚਮਕਣ ਵਿਚ ਅਕਾਸ਼ ਦੇ, ਜਸ ਦੁਨੀਆਂ ਗਾਏ।

ਦਿਨ ਚੜ੍ਹਿਆ ਰੌਲਾ ਪੈ ਗਿਆ, ਗਏ ਖੁਦਰ ਮਾਰੇ।
ਸੀ ਜੋ ਜੋ ਚੁੱਕੇ ਹਾਕਮਾਂ, ਛਿੰਗ ਪਏ ਹੁਧਾਰੇ।
ਪਰ ਪਤਾ ਨਾ ਲੱਗਾ ਕਿਸੇ ਨੂੰ, ਕਿਸ ਕੀਤੇ ਕਾਰੇ।
ਕਿਸ ਹਿੰਮਤ ਕਰਕੇ ਧਰਤ ਤੋਂ, ਚੁੱਕੇ ਹਤਿਆਰੇ।
ਸੁਣ ਘਰੀਂ ਕਸਾਇਣਾਂ ਰੋਂਦੀਆਂ, ਸਿਰ ਖੋਲ੍ਹ ਪਲਾਰੇ।
ਤੂੰ ਬਦਲਾ ਲੈ ਦੇ ਹਾਕਮਾਂ, ਪਿੱਟੀਆਂ ਸਰਕਾਰੇ।
ਸਭ ਸੁਣ ਕੁਤਵਾਲੀ ਵਾਲਿਆਂ; ਭਰ ਕਾਗਜ਼ ਸਾਰੇ।
ਉਨ੍ਹਾਂ ਫੁਰਦੇ ਫੁਰਦੇ ਆਦਮੀ; ਫੜ ਲਏ ਵਿਚਾਰੇ।

ਸੀ ਜੋ ਜੋ ਮੜ੍ਹੀਆਂ ਮੁਸ਼ਕਲਾਂ; ਉਨ੍ਹਾਂ ਤੇ ਆਈਆਂ।
ਉਹ ਲਿਖੀਆਂ ਮੂਲ ਨਾ ਜਾਂਦੀਆਂ, ਨਾ ਜਾਣ ਸੁਣਾਈਆਂ।
ਫੜ੍ਹ ਮੂੰਹੀਂ ਬੱਧੇ ਭੌਥਰੇ, ਗੁੰਹ ਭਰੇ ਕਸਾਈਆਂ।
ਗੁੰਮ ਹੋ ਗਏ ਜਿਹਨਾਂ ਵੇਖੀਆਂ; ਉਹ ਮਾਰ ਕੁਟਾਈਆਂ।
ਜੋ ਸਹੇ ਤਸੀਹੇ ਉਨ੍ਹਾਂ ਨੇ, ਕੀ ਕਵਾਂ ਗੁਸਾਈਆਂ।
ਸੀ ਸਭ ਕੁਝ ਆਇਆ ਉਨ੍ਹਾਂ ਤੇ, ਮੌਤਾਂ ਨਹੀਂ ਆਈਆਂ।
ਪਰ ਜਦ ਇਹ ਸਾਕਾ ਸੁਣ ਲਿਆ, ਭੈਣੀ ਦਿਆਂ ਸਾਈਆਂ।
ਸੈ ਪੀੜਾਂ ਤਦ ਉਪਕਾਰ ਨੇ; ਲਾ ਚੋਭ ਜਗਾਈਆਂ।

ਜਦ ਬੀਹਲਾ ਸਿੰਘ ਮਹਾਰਾਜ ਦੇ, ਦਰਸ਼ਨ ਨੂੰ ਆਇਆ।
ਤਦ ਸੈਨਤ ਨਾਲ ਜਨਾਬ ਨੇ, ਝਬ ਕੋਲ ਬੁਲਾਇਆ।
ਸਭ ਸੁੱਖ ਪੁੱਛੀ ਪਰਿਵਾਰ ਦੀ, ਕਿੰਜ ਵਕਤ ਵਿਹਾਇਆ।
ਕੀ ਕਾਰ ਗੁਜ਼ਾਰੀ ਸੰਤ ਜੀ, ਕੀ ਭਜਨ ਕਮਾਇਆ।

ਇਹ ਸੁਣ ਕੇ ਬੀਹਲਾ ਸਿਘ ਨੇ, ਸਭ ਹਾਲ ਸੁਣਾਇਆ।
ਜੋ ਅੰਮ੍ਰਿਤਸਰ ਵਿਚ ਵਰਤਿਆ, ਸਾਕਾ ਸਮਝਾਇਆ।
ਜਿਸ ਜਿਸ ਨੇ ਹੈ ਸੀ ਮਾਰਿਆ, ਗਊ ਮਾਂ ਦਾ ਜਾਇਆ।
ਉਹ ਸਾਹਿਬਾ ਤੇਰੇ ਆਸਰੇ, ਭਰ ਪੂਰ ਖਪਾਇਆ।

ਜਦ ਸਿੱਖ ਸੁਣਾਈ ਵਾਰਤਾ, ਸੁਣ ਕੇ ਫਰਮਾਏ।
ਉਹ ਬੀਜੀ ਖੇਤੀ ਖਾਲਸੇ, ਫਲ ਦੂਜਾ ਖਾਏ।
ਉਇ ਹੱਕ ਨਾ ਛੱਡਣ ਸੂਰਮੇ, ਨਾ ਲੈਣ ਪਰਾਏ।
ਜੋ ਲਗੀ ਵਾਲਾ ਆਦਮੀ, ਸਿਰ ਨਾਲ ਨਿਭਾਏ।
ਜਿਸ ਡੰਗਰ ਮਰਦੇ ਵੇਖ ਕੇ, ਹਥਿਆਰ ਉਠਾਏ।
ਉਹ ਬੰਦੇ ਮਰਦੇ ਵੇਖ ਕੇ, ਕਿਉਂ ਨੀਵੀਂ ਪਾਏ।
ਹੁਣ ਸਿੱਧਾ ਹੋ ਕੇ ਖਾਲਸਾ, ਗੁਰ ਫਤੇ ਗਜਾਏ।
ਸਿਰ ਦੇ ਕੇ ਲਵੋ ਸ਼ਹੀਦੀਆਂ ਜੱਸ ਦੁਨੀਆਂ ਗਾਏ।

ਉਇ ਸ਼ੇਰਾਂ ਮਰਦਾਂ ਗਾਜੀਆਂ, ਰਾਹ ਪੈਣ ਅਵੱਲੇ।
ਪਰ ਮੂਜੀ ਬੁਜ਼ਦਿਲ ਹੀਜੜਾ, ਨਿੱਤ ਖਾਵੇ ਖੱਲੇ।
ਹੈ ਮਰਦ ਇਕੇਰਾਂ ਜੰਮਦਾ, ਫੜ ਧਰਤ ਉਥੱਲੇ।
ਹੈ ਜੰਮ ਜੰਮ ਮਰਦਾ ਹੀਜੜਾ, ਨਿੱਤ ਪੈਂਦੇ ਪੱਲੇ।
ਜਦ ਪਰਖ ਲਈ ਦਸਮੇਸ਼ ਨੇ, ਸਨ ਸੇਵਕ ਘੱਲੇ।
ਤਦ ਸਿਦਕ ਪੁਗਾਇਆ ਸਿਦਕੀਆਂ, ਮੂੰਹ ਮੋੜਿਆਂ ਝੱਲੇ।
ਜਾ ਗੱਲ ਪੁਗਾਉ ਜੋਧਿਉ, ਨਾ ਬਣੋ ਨਿਗੱਲੇ।
ਕਿਉਂ ਦੁੱਖ ਤੁਹਾਡੇ ਹੁੰਦਿਆਂ, ਬੇਦੋਸ਼ਾ ਝੱਲੇ।

ਸਭ ਸੁਣ ਕੇ ਬੀਹਲਾ ਸਿਘ ਨੇ ਝਬ ਸੀਸ ਨਿਵਾਇਆ।
ਹੈ ਜੋ ਵੀ ਹੁਕਮ ਹਜੂਰ ਦਾ, ਸੋ ਜਾਊ ਵਜਾਇਆ।
ਮੈਂ ਅੰਮ੍ਰਿਤ ਛਕਿਆ ਜਦੋਂ ਸੀ, ਸਿਰ ਭੇਟ ਚੜ੍ਹਾਇਆ।
ਹੁਣ ਜਦ ਜੀ ਚਾਹੇ ਵਰਤ ਲੋ, ਹੈ ਹਾਜ਼ਰ ਮਾਇਆ।
ਜੋ ਚੀਨੀ ਵਾਲੇ ਗੁਰੂ ਨੇ, ਸੀ ਪਾਠ ਪੜ੍ਹਾਇਆ।
ਉਹ ਅੱਖਰ ਅੱਖਰ ਕੂਕਿਆ, ਸਿਰ ਨਾਲ ਪਕਾਇਆ।
ਜਦ ਦੀਵੇ ਵਾਂਗੂ ਸਿਘ ਦਾ, ਗਿਆ ਇਸ਼ਕ ਜਗਾਇਆ।
ਉਹ ਬਣ ਗਿਆ ਰੂਪ ਪਤੰਗ ਦਾ, ਸੜ ਮਰਨਾਂ ਭਾਇਆ।

ਉਸ ਕੱਠੇ ਕਰ ਲਏ ਸੂਰਮੇਂ, ਕੂਕੇ ਮਸਤਾਨੇ।
ਜਾ ਅੰਮ੍ਰਿਤਸਰ ਵਿੱਚ ਪੁੱਜਿਆ, ਕੀਤੇ ਇਸ਼ਨਾਨੇ।
ਬੁੱਕ ਭਰ ਭਰ ਅੰਮ੍ਰਿਤ ਪੀ ਲਿਆ, ਲਾ ਅਮਰ ਜਰਾਨੇ।
ਉਹ ਆਖਣ ਫਾਂਸੀ ਝੂਟਣੀ, ਚੜ੍ਹਨਾ ਅਸਮਾਨੇ।
ਨਹੀਂ ਅਫਲ ਜਾਂਦਾ ਅਸਾਂ ਦਾ, ਚੜ ਤੀਰ ਕਮਾਨੇ।
ਪਰ ਅੱਜ ਅਸਾਡੇ ਸਾਹਮਣੇ, ਹਨ ਹੋਰ ਨਿਸ਼ਾਨੇ।
ਉਇ ਮੂਜ਼ੀ ਨਜ਼ਰ ਗੁਜ਼ਾਰ ਦੇ, ਨਜ਼ਰਾਂ ਨਜਰਾਨੇ।
ਅਸਾਂ ਲਈਆਂ ਨੇ ਸਰਦਾਰੀਆਂ, ਦੇ ਸੀਸ ਬਿਆਨੇ।

ਬਲ ਬਖਸ਼ੀਂ ਚੌਥੇ ਪਾਤਸ਼ਾਹ, ਹੱਸ ਹੱਸ ਕੇ ਮਰੀਏ।
ਤੂੰ ਜਿਵੇਂ ਕਰਾਉਣੀ ਚਾਹੁੰਨੇ, ਗਲ ਉਦਾਂ ਕਰੀਏ।
ਜੇ ਰੱਤ ਵਿਚ ਜਾਲਮ ਡੋਬਿਆ, ਆਪੀਂ ਵੀ ਤਰੀਏ।
ਅਸੀਂ ਸਿਰ ਲਾ ਬਾਜੀ ਖੇਡੀਏ, ਹਰਗਿਜ਼ ਨਾ ਹਰੀਏ।
ਸਾਨੂੰ ਪੰਜਵੇਂ ਗੁਰ ਨੇ ਦਸਿਆ, ਲਾਟਾਂ ਵਿਚ ਠਰੀਏ।
ਫਿਰ ਨੌਵੇਂ ਗੁਰ ਨੇ ਦੱਸਿਆ, ਸਿਰ ਭੇਟਾ ਧਰੀਏ।
ਹਨ ਵਿਰਸੇ ਵਿਚ ਕੁਰਬਾਨੀਆਂ, ਕਰਨੋਂ ਨਾ ਡਰੀਏ।
ਸਭ ਲੋਕਾਂ ਅੰਦਰ ਆਂਦਰਾਂ, ਸਾਡੇ ਵਿਚ ਸਰੀਏ।

ਫਿਰ ਵਿਚ ਕੁੱਤਵਾਲੀਂ ਆਣਕੇ; ਗੱਜੇ ਲਲਕਾਰੇ।
ਅਸੀਂ ਉਹ ਹਾਂ ਜਿਨ੍ਹਾਂ ਪੰਜਾਬ ਦੇ, ਫੜ ਬੁੱਚੜ ਮਾਰੇ।
ਅਸੀਂ ਵੈਰੀ ਗਊ ਗਰੀਬ ਦੇ; ਰੱਤ ਅੰਦਰੋ ਤਾਰੇ।
ਜੋ ਸਿਰ ਜਨਤਾ ਦੇ ਚੜ੍ਹੇ ਸੀ, ਲਾਹ ਭਾਰ ਉਤਾਰੇ।
ਕਿਉਂ ਤੁਸੀਂ ਬੇਦੋਸ਼ੇ ਆਦਮੀ, ਫੜ੍ਹ ਲਏ ਵਿਚਾਰੇ।
ਜੇ ਅਸਲੀ ਮੁਲਜ਼ਮ ਮਿਲੇ ਨਾ, ਫੜ੍ਹ ਹੋਰ ਖਲਾਰੇ।
ਇਹ ਚਾਲ ਤੁਹਾਡੀ ਵੇਖ ਕੇ, ਗੱਲ ਆਖਣ ਸਾਰੇ।
ਉਇ ਚਾਰ ਦਿਨਾਂ ਦੀ ਚਾਂਦਨੀ, ਮੁੜ ਅੰਧ ਗੁਬਾਰੇ।
ਜਦ ਇਹ ਸਰਕਾਰੀ ਹਾਕਮਾਂ, ਗੱਲ ਸੁਣੀ ਵੀਚਾਰੀ।
ਉਨ੍ਹਾਂ ਮੂੰਹ ਵਿਚ ਪਾਈਆਂ ਉਂਗਲਾਂ, ਸੁਣ ਘਟਨਾ ਸਾਰੀ।
ਸਭ ਫੜ੍ਹ ਹਕੀਕਤ ਸਮਝ ਕੇ, ਪਾ ਕਾਰ ਗੁਜਾਰੀ।
ਜੋ ਬਾਕੀ ਕੱਢੇ ਜਿਹਲ ਚੋਂ, ਖੁਲਵ੍ਹਾਕੇ ਬਾਰੀ।
ਪਏ ਮੰਨਣ ਲੋਹਾ ਸਿੰਘ ਦਾ, ਸਾਰੇ ਸੰਸਾਰੀ।
ਭਈ ਕੂਕੇ ਬੰਦੀ ਛੋੜ ਨੇ, ਸਿੰਘ ਹੋਠੀਏ ਭਾਰੀ।

ਹੁਣ ਗਊ ਰਖਸ਼ਾ ਦੇ ਨਾਮ ਤੇ, ਕਰ ਚੋਰ ਬਜ਼ਾਰੀ।
ਪਏ ਬੋਗਸ ਵੋਟ ਖਰੀਦ ਦੇ, ਅਜ ਦੇ ਵਾਪਾਰੀ।

ਜੋ ਫਾਹੇ ਲੱਗੇ ਸੂਰਮੇਂ, ਦਸਮੇਸ਼ ਦੁਲਾਰੇ।
ਉਹ ਰਾਮ ਬਾਗ ਦੇ ਸਾਹਮਣੇ, ਚੰਦ ਚਮਕਣ ਚਾਰੇ।
ਹੈ ਸੁੱਕਾ ਪਿੱਪਲ ਅੱਜ ਵੀ, ਦੇ ਰਿਹਾ ਦੀਦਾਰੇ।
ਚੜ੍ਹ ਝੂਟੇ ਜਿਸਦੇ ਟਾਹਣ ਤੇ, ਲੈ ਮਰਦ ਹੁਲਾਰੇ।
ਗਲ ਪਾ ਰੇਸ਼ਮ ਦੀਆਂ ਰੱਸੀਆਂ ਗੁਰ ਪੁਰੀ ਸਿਧਾਰੇ।
ਸਭ ਜਗ ਨੂੰ ਚਾਨਣ ਕਰ ਗਏ ਜਗ ਸਿਦਕ ਮੁਨਾਰੇ।
ਸੀ ਚੀਨੀ ਵਾਲੇ ਗੁਰੂ ਨੇ, ਜੋ ਥੰਮ ਖਲਾਰੇ।
ਹੈ ਅਜ ਅਜ਼ਾਦੀ ਉਨ੍ਹਾਂ ਤੇ, ਦੇ ਰਹੀ ਨਜ਼ਾਰੇ।

ਇਕ ਫਾਂਸੀ ਲੱਗਾ ਸੂਰਮਾਂ, ਅਣਖੀ ਮਤਵਾਲਾ।
ਓਹ ਬੀਹਲਾ ਸਿੰਘ ਸੀ ਨਾਰਲੀ, ਸਰਦਾਰ।
ਇਕ ਹਾਕਮ ਸਿੰਘ ਸੀ ਮੋੜ ਦਾ, ਮਚ ਰਹੀ ਜਵਾਲਾ।
ਉਸ ਲਈ ਸ਼ਹਾਦਤ ਸਾਹਮਣੇ, ਪੀ ਮੌਤ ਪਿਆਲਾ।
ਇਕ ਫਤੇ ਸਿੰਘ ਸੀ ਭਾਟੀਆ; ਅੰਮ੍ਰਿਤਸਰ ਵਾਲਾ।
ਜੋ ਲੰਡਣ ਦੀ ਸਰਕਾਰ ਦਾ, ਕਢ ਗਿਆ ਦੀਵਾਲਾ।
ਜੋ ਵੇਰੀ ਲਹਿਣਾ ਸਿੰਘ, ਅਣਖਾਂ ਦੀ ਮਾਲਾ।
ਉਹ ਧਰਮੀਂ ਪਾਲੇ ਧਰਮ ਨੂੰ, ਪਾਪੀ ਨੂੰ ਪਾਲਾ।

ਚੜ੍ਹ ਚਾਰ ਝੂਟ ਗਏ ਫਾਂਸੀਆਂ, ਦੋ ਕਾਲੇ ਪਾਣੀ।
ਪਰ ਦੋਂਹ ਦਾ ਲੱਗਾ ਪਤਾ ਨਾਂ, ਗਏ ਕਿੱਥੋਂ ਤਾਣੀਂ।
ਸੀ ਡਮ ਡਮ ਵੱਜੀ ਢੋਲਕੀ, ਗੂੰਜੀ ਗੁਰਬਾਣੀਂ।
ਕਿ ਰੱਖ ਵਿਖਾਈ ਕੂਕਿਆਂ, ਰਹੁਰੀਤ ਪੁਰਾਣੀ।
ਸੀ ਜਿਨ੍ਹਾਂ ਗਊਆਂ ਮਾਰੀਆਂ, ਨੀਅਤ ਜਰਵਾਣੀ।
ਉਹ ਬੁੱਚੜ ਵੱਢੇ ਕੂਕਿਆਂ, ਲਾ ਤੇਗਾਂ ਸਾਣੀਂ।
ਇਓਂ ਚਾਰ ਵਿਆਹੇ ਮੌਤ ਨੇ, ਅਣਖੀਲੇ ਹਾਣੀਂ।
ਜੋ 'ਚਾਤਰ' ਲੀਕਾਂ ਖਿੱਚੀਆਂ, ਰਹੂ ਅਮਰ ਕਹਾਣੀ।

ਵਾਰ

# ਮਾਲੇਰਕੋਟਲੇ ਵਾਲਾ ਸਾਕਾ

(ਹਰਸਾ ਸਿਘ 'ਚਾਤਰ')

ਜਦ ਸੁੱਤਾ ਸ਼ੇਰ ਪੰਜਾਬ ਦਾ, ਤੱਕ ਲਿਆ ਗਦਾਰਾਂ।
ਤਦ ਚਿੱਠੀ ਪਾ ਕੇ ਸੱਦੀਆਂ, ਪਾਰੋਂ ਸਰਕਾਰਾਂ।
ਆ ਮੁਦਕੀ ਅੰਦਰ ਤੇਗ ਤੋਂ, ਚੰਨ ਚੜ੍ਹੇ ਹਜ਼ਾਰਾਂ।
ਪਰ ਲੰਕ ਲੁਟਾਈ ਭੇਤੀਆਂ, ਗੋਰੇ ਦਿਆਂ ਯਾਰਾਂ।
ਫਿਰ ਵਿਚ ਸਭਰਾਵਾਂ ਖਾਲਸੇ, ਬੱਧੀਆਂ ਦਸਤਾਰਾਂ।
ਪਰ ਉਹ ਵੀ ਖੱਫਣ ਹੋ ਗਈਆਂ, ਤਕਦੀਰੀ ਹਾਰਾਂ।

ਲੈ ਲੀਤੇ ਕੁਲ ਅੰਗਰੇਜ਼ ਨੇ, ਹਥਿਆਰ ਚੁਕੰਨੇ।
ਪਾ ਨੱਥਾਂ ਸ਼ੇਰ ਪੰਜਾਬ ਦੇ, ਕਿਲਿਆਂ ਤੇ ਥੰਨ੍ਹੇ।
ਫੜ ਸੱਪ ਖੜੱਪੇ ਕੀਲ ਕੇ, ਕਰ ਛੱਡੇ ਅੰਨ੍ਹੇ।
ਇਉਂ ਪੀੜੀ ਅਣਖ ਪੰਜਾਬ ਦੀ, ਜਿਉਂ ਵੇਲਣ ਗੰਨੇ।
ਜਦ ਬਾਜ਼ੀ ਹਰ ਜਾਏ ਕਿਸੇ ਦੀ, ਕਿਸਮਤ ਨਾ ਮੰਨੇ।
ਤਦ ਬੱਕਰੀ ਚੜ੍ਹ ਜਾਏ ਸ਼ੇਰ ਤੇ, ਚੜ੍ਹ ਪਾਸੇ ਭੰਨੇ।

ਕੁਲ ਬੰਦੋਬਸਤ ਅੰਗਰੇਜ਼ ਨੇ, ਹੁਣ ਨਵੇਂ ਸੰਭਾਲੇ।
ਕਈ ਨਵੀਆਂ ਪਾਈਆਂ ਛੌਣੀਆਂ, ਸਰਹੱਦ ਉਦਾਲੇ।
ਕਈ ਭਰਤੀ ਕੀਤੇ ਗੱਭਰੂ, ਮੱਖਣਾਂ ਦੇ ਪਾਲੇ।
ਕਈ ਫਾਂਸੀ ਲਾਏ ਸੂਰਮੇਂ, ਜੋਧੇ ਕਣ ਵਾਲੇ।
ਮੂੰਹ ਮੁੜ ਗਏ ਤੀਰ ਤੁਫੰਗ ਦੇ, ਜੰਗੇ ਖਾਧੇ ਭਾਲੇ।
ਬੱਸ ਵੱਜ ਗਏ ਸ਼ੇਰ ਪੰਜਾਬ ਦੀ, ਕਿਸਮਤ ਨੂੰ ਤਾਲੇ।
ਇਉਂ ਗੋਰੇ ਗੋਸ਼ਤ ਖੋਰ ਸੀ, ਰਹਿੰਦੇ ਹਲਕਾਏ।
ਇਨ੍ਹਾਂ ਬੁੱਚੜਖਾਨੇ ਆਣ ਕੇ, ਹਰ ਜਗ੍ਹਾ ਬਣਾਏ।
ਜਦ ਚੱਲੇ ਗਊ ਗਰੀਬ ਤੇ, ਖਪਰੇ ਤ੍ਰਿਹਾਏ।
ਮੂੰਹ ਚੁੱਕ ਅੜਿੰਗੇ ਅਰਸ਼ ਨੂੰ, ਗਊਆਂ ਦੇ ਜਾਏ।

ਕੋਈ ਘੱਲੀਂ ਮਰਦ ਅਗੰਮੜਾ ਸਿਰ ਤਲੀ ਟਿਕਾਏ।
ਸਾਨੂੰ ਕੱਢੇ ਖੁੱਚੜ-ਖਾਨਿਓਂ ਉਪਕਾਰ ਕਮਾਏ।

ਇਹ ਕੂਕ ਸੁਣੀ ਕਰਤਾਰ ਨੇ, ਸੱਤਵੇਂ ਅਸਮਾਨੀ।
ਉਸ ਘੱਲਿਆ ਇਕ ਪਰੇਰਕੇ, ਸੂਰਾ ਲਾਸਾਨੀ।
ਉਹ ਗੁਰ ਨਾਨਕ ਦੀ ਜੋਤ ਸੀ, ਰੰਗ ਰੂਪ ਰੂਬਾਨੀ।
ਉਸ ਸਿਮਰ ਸਿਮਰ ਗੁਰਦੇਵ ਨੂੰ, ਕੀਲੇ ਅਭਿਮਾਨੀ।
ਭਰ ਨੈਣ ਜਿਨ੍ਹੇ ਵੀ ਵੇਖਿਆ, ਚੜ੍ਹ ਗਈ ਗਿਰਾਨੀ।
ਉਹ ਸੂਰਜ ਬਣ ਕੇ ਚਮਕਿਆ, ਵਿਚ ਦੋਹੀਂ ਜਹਾਨੀ।

ਸੀ ਰੌਲਾ ਪਿਆ ਸਮਾਜ ਦਾ, ਬੇਈਮਾਨੀ ਚੱਲੀ।
ਆ ਸਾਧਾਂ ਦੀ ਥਾਂ, ਜਗ ਤੇ, ਚੋਰਾਂ ਨੇ ਮੱਲੀ।
ਕੋਈ ਅਬਲਾ ਜਾ ਨਾ ਸਕਦੀ, ਕਿਧਰੇ ਵੀ ਕੱਲੀ।
ਸ਼ੀਂਹ ਰਾਜੇ ਕੁੱਤੇ ਅਹਿਦੀਏ, ਸਭ ਦੁਨੀਆ ਝੱਲੀ।
ਜਦ ਵੱਜੀ ਹਰ ਇਕ ਮੰਦਰੀਂ, ਖਤਰੇ ਦੀ ਟੱਲੀ।
ਤਦ ਅਰਸ਼ੋਂ ਨਾਨਕ ਗੁਰੂ ਨੇ, ਰੂਹ ਆਪਣੀ ਘੱਲੀ।

ਉਸ ਕਲਿਜੁਗ ਅੰਦਰ ਆ ਕੇ, ਸਤਿਜੁਗ ਵਰਤਾਇਆ।
ਉਸ ਸੁੱਤਾ ਮੁਲਕ ਪੰਜਾਬ ਦਾ, ਲਾ ਅਣਖ ਜਗਾਇਆ।
ਉਸ ਕੰਨਾਂ ਮੰਨਾਂ ਜੀਹਦਿਆਂ; ਕੰਨਾਂ ਵਿਚ ਪਾਇਆ।
ਉਹ ਬਣਿਆ ਸਾਧ ਸ਼ੈਤਾਨ ਤੋਂ, ਅਸਚਰਜ ਵਿਖਾਇਆ।
ਜਦ ਪੈਂਦਾ ਡਿੱਠਾ ਜੱਗ ਤੇ, ਜ਼ੁਲਮਾਂ ਦਾ ਸਾਇਆ।
ਤਦ ਜੁਗ ਜੁਗ ਭਗਤ ਉਪਾਇਕੇ, ਪੈਜ ਰੱਖਦਾ ਆਇਆ।

ਉਹ ਚੀਨੀ ਵਾਲਾ ਸੂਰਮਾਂ; ਪਏ ਆਖਣ ਦਾਨੇ।
ਉਹ ਸੋਹਣੀ ਜਗਦੀ ਜੋਤ ਦੇ, ਆਸ਼ਕ ਪਰਵਾਨੇ।
ਉਸ ਖਿੜੇ ਰੂਹਾਨੀ ਫੁੱਲ ਦੇ, ਭੌਰੇ ਮਸਤਾਨੇ।
ਉਹ ਨਾਮ ਖੁਮਾਰੀ ਵੰਡਦਾ, ਲੈ ਪੀਣ ਦੀਵਾਨੇ।
ਉਹ ਜਿੱਥੇ ਜਿੱਥੇ ਵੱਸਿਆ, ਖਿੜ ਗਏ ਵੀਰਾਨੇ।
ਆ ਦਿਲਬਰ ਨਜ਼ਰ ਗੁਜ਼ਾਰਦੇ, ਦਿਲ ਦੇ ਨਜ਼ਰਾਨੇ।
ਜੋ ਹੈਸਨ ਚੇਲੇ ਓਸ ਦੇ, ਉਸ ਤੋਂ ਵੀ ਪੱਕੇ।
ਨਾ ਕਾਣ ਕਿਸੇ ਦੀ ਝੱਲਦੇ, ਨਾ ਸਹਿੰਦੇ ਧੱਕੇ।

ਉਨ੍ਹਾਂ ਥਾਂ ਥਾਂ ਵੈਰੀ ਧਰਮ ਦੇ, ਧਰਤੀ ਤੋਂ ਚੱਕੇ।
ਉਨ੍ਹਾਂ ਜ਼ਾਲਮ ਜ਼ੁਲਮ ਗੁਜਾਰਦੇ, ਖੰਡ ਵਾਂਗੂੰ ਫੱਕੇ।
ਜਦ ਰੋਹੜੇ ਰਤ ਵਿਚ ਕੂਕਿਆਂ, ਜ਼ਾਲਮ ਦੇ ਸੱਕੇ।
ਤਦ ਹਲ ਚਲ ਪੈ ਗਈ, 'ਚਾਤਰਾ', ਲੰਡਨ ਦੇ ਮੱਕੇ।

ਸਿੰਘ ਮਾਘੀ ਮੇਲਾ ਕਰਨ ਨੂੰ, ਚਲ ਭੈਣੀ ਆਏ।
ਹੋ ਹਾਜ਼ਰ ਸ੍ਰੀ ਹਜ਼ੂਰ ਦੇ, ਦੀਵਾਨ ਸਜਾਏ।
ਲੈ ਕੁੱਟੇ ਛੈਣੇ ਢੋਲਕੀ, ਜੱਸ ਗੁਰ ਦੇ ਗਾਏ।
ਜੀ ਖੋਲ ਖੋਲ ਮਸਤਾਨਿਆਂ, ਨਚ ਤਾਲ ਮਿਲਾਏ।
ਜੋ ਕੇਸਾਂ ਕਾ ਕਰ ਲਿਖਿਆ, ਸੋ ਚਵਰ ਝੁਲਾਏ।
ਜੇ ਵੇਖ ਲਵੇ ਵਡਭਾਗ ਸਿੰਘ, ਮੂੰਹ ਨੀਵਾਂ ਪਾਏ।

ਸੀ ਜੋ ਫਾਂਸੀ ਤੇ ਚੜਦਿਆਂ, ਨ ਕੰਬੇ ਥਿੜਕੇ।
ਜਿਨ੍ਹਾਂ ਖੋਹੀ ਛੁਰੀ ਜਲਾਦ ਦੀ, ਗਊਆਂ ਤੋਂ ਚਿੜਕੇ।
ਜਿਨ੍ਹਾਂ ਲਈ ਸ਼ਹੀਦੀ ਸੂਰਿਆਂ, ਹੱਥੋ ਹੱਥ ਭਿੜਕੇ।
ਜਿਨ੍ਹਾਂ ਜ਼ਾਲਮ ਜ਼ੁਲਮ ਗੁਜਾਰਦੇ, ਮਾਰੇ ਤੇ ਝਿੜਕੇ।
ਜਿਨ੍ਹਾਂ ਕੇਸਰ ਦੀ ਥਾਂ ਧਰਮ ਨੂੰ, ਲਹੂ ਆਪਣੇ ਛਿੜਕੇ।
ਲਾ ਵਾਰਾਂ ਗਾਈਆਂ ਕੂਕਿਆਂ, ਉਨ੍ਹਾਂ ਦੀਆਂ ਤਿੜਕੇ।

ਤਦ ਉੱਬਲੀ ਰੱਤ ਪਿਆਰ ਦੀ, ਮਸਤਾਨੇ ਨੱਚੇ।
ਉਹ ਅਣਖ ਸ਼ਰਾਰੇ ਸਾਹਮਣੇ, ਅਣਖੀ ਦੇ ਮੱਚੇ।
ਉਹ ਰੋਹ ਵਿਚ ਟੁੱਕਣ ਉਂਗਲਾਂ, ਸ਼ੇਰਾਂ ਦੇ ਬੱਚੇ।
ਕਈ ਆਏ ਵਿਚ ਵੈਰਾਗ ਦੇ, ਪਰ ਨੈਣ ਚੁਬੱਚੇ।
ਕਈ ਆਖਣ ਮਿਲਣ ਗਦਾਰ ਜੇ, ਖਾ ਜਾਈਏ ਕੱਚੇ।
ਜਿਨ੍ਹਾਂ ਫ਼ਾਂਸੀ ਲਾਏ 'ਚਾਤਰਾ', ਧਰਮੀਂ ਤੇ ਸਚੇ।

ਫਰਵਾਹੀ ਗੁਰਮੁਖ ਸਿੰਘ ਨੇ, ਇਉਂ ਕਿਹਾ ਖਲੋ ਕੇ।
ਗਲ ਸੁਣ ਲੋ ਜਿਗਰੇ ਵਾਲਿਓ ਹੱਥ ਜਿੰਦੋਂ ਧੋ ਕੇ।
ਹੁਣ ਪਾਣੀ ਲੰਘਦਾ ਜਾ ਰਿਹਾ, ਉੱਤੋਂ ਦੀ ਹੋਕੇ।
ਜੇ ਸਿੰਘ ਨਾ ਰੋਕਣ ਜ਼ੁਲਮ ਨੂੰ, ਨੱਕ ਮਰਨ ਡਬੋ ਕੇ।
ਜਿਨ੍ਹਾਂ ਹੱਥੋਂ ਅਣਖਾਂ ਦਿੱਤੀਆਂ, ਦਿਨ ਕੱਟੇ ਰੋ ਕੇ।
ਉਹ ਪਾਉਂਦੇ ਨੇ ਸ਼ਰਮਿੰਦਗੀ, ਗਲ ਹਾਰ ਪਰੋਕੇ।

ਜਿਦਾ ਜੀਵਨ ਜੋਗਾ; ਧਰਤ ਦੇ ਧੁਰ ਹੇਠ ਖਲੋਵੇ।
ਜਿਦਾ ਸਾਰੀ ਦੁਨੀਆ ਵਾਸਤੇ, ਰੱਜ ਮੁੜ੍ਹਕਾ ਚੋਵੇ।
ਜਿਦੀ ਘਾਲ ਕਮਾਈ ਜੱਗ ਦੀ ਗੁਰਬਤ ਨੂੰ ਖੋਵੇ।
ਦੋ ਵੇਲੇ ਧਾਰਾਂ; ਜਿਸ ਤੋਂ ਕੁਲ ਦੁਨੀਆਂ ਚੋਵੇ।
ਉਹ ਹਥ ਆਈ ਜਲਾਦ ਦੇ; ਗਊ ਮਾਤਾ ਰੋਵੇ।
ਪਰ ਇਹ ਤਾਂ ਮਿਹਣਾ ਮਿਤਰੋ, ਮਰਦਾਂ ਨੂੰ ਹੋਵੇ।

ਅਜੇ ਕੱਲ ਮਲੇਰੀ ਕੋਟਲੇ, ਹੋਇਆ ਇਹ ਕਾਰਾ।
ਸੀ ਬੌਲਦ ਕਾਬੂ ਮਹਿਰ ਦੇ, ਬੇ ਬੱਸ ਵਿਚਾਰਾ।
ਉਸ ਉਤੇ ਚੋਖਾ ਭਾਰ ਸੀ, ਝਲੇ ਦੁਖਿਆਰਾ।
ਸੀ ਰਾਈਂ ਉੱਤੇ ਭਾਰ ਦੇ, ਭਾਰੇ ਤੋਂ ਭਾਰਾ।
ਮੈਂ ਹਉਕਾ ਭਰਿਆ ਵੇਖ ਕੇ, ਇਹ ਜ਼ੁਲਮ ਨਜ਼ਾਰਾ।
ਪਰ ਕੀ ਕਰਦਾ ਲਾਚਾਰ ਸਾਂ; ਚਲਿਆ ਨਾ ਚਾਰਾ।

ਮੈਂ ਆਖ਼ਿਰ ਆਖਿਆ ਮਹਿਰ ਨੂੰ, ਕਿਉਂ ਕਹਿਰ ਕਮਾਵੇਂ।
ਤੂੰ ਬੰਦਾ ਵਿਚ ਮੁਕਾਬਲੇ, ਇਹ ਡੰਗਰ ਭਾਵੇਂ।
ਜਿੰਦ ਤੇਰੇ ਵਰਗੀ ਏਸ ਦੀ, ਪਰ ਰਹਿਮ ਨਾ ਖਾਵੇਂ।
ਕਿਉਂ ਭਾਰ ਭਾਰ ਤੇ ਚਾੜ੍ਹ ਕੇ, ਬੇਦੋਸ਼ ਸਤਾਵੇਂ।
ਜੇ ਭਾਰ ਤੇਰੇ ਤੇ ਲੱਦੀਏ, ਏਸੇ ਦੇ ਸੁਾਵੇਂ।
ਫਿਰ ਕਿਵੇਂ ਮੁਕਾਵੇਂ ਮੰਜ਼ਲਾਂ, ਕਿਧਰ ਨੂੰ ਜਾਵੇਂ।

ਫਿਰ ਕੀ ਸੀ ਕਾਜੀ ਪੈ ਗਿਆ; ਗਲ ਭਰਿਆ ਪੀਤਾ।
ਨਾ ਅੱਗਾ ਪਿੱਛਾ ਵੇਖਿਆ, ਢਾਹ ਬੌਲਦ ਲੀਤਾ।
ਉਸ ਰੱਖੀ ਛੁਰੀ ਬੇਦੋਸ਼ ਤੇ, ਬਿਸਮਿੱਲਾ ਕੀਤਾ।
ਇਉਂ ਬੇਜ਼ਬਾਨ ਅੜਿੰਗਿਆ, ਜਿਉਂ ਜ਼ਖਮੀ ਚੀਤਾ।
ਜਦ ਮੱਛੀ ਵਾਂਗੂੰ ਤੜਫਿਆ, ਬੌਲਦ ਡੇ ਭੀਤਾ।
ਮੇਰੇ ਅੰਦਰ ਬਦਲਾ ਲੈਣ ਦਾ, ਲਗ ਗਿਆ ਪਲੀਤਾ।

ਮੈਂ ਓਦੋਂ ਤੋਂ ਹਾਂ ਸੜ ਰਿਹਾ, ਕੋਈ ਸਾੜ ਮਿਟਾਓ।
ਜਿਸ ਫੇਰੀ ਛੁਰੀ ਬੇਦੋਸ਼ ਤੇ, ਉਸਨੂੰ ਝਟਕਾਓ।
ਇਹ ਲਾਅਨਤ ਵੱਡੀ ਦੇਸ ਚੋਂ, ਵੜ ਪਾਰ ਪੁਚਾਓ।

ਕੋਈ ਕਰੇ ਵਧੀਕੀ ਕਦੇ ਨਾ, ਹੱਥ ਐਸੇ ਲਾਓ।
ਜੇ ਨਹੀਂ ਤਾਂ ਤੋਲਾ ਸੰਖੀਆ; ਮੇਰੇ ਮੂੰਹ ਪਾਓ।
ਮੈਨੂੰ ਇਸ ਜੀਵਨ ਤੋਂ ਦੋਸਤੋ, ਆਜ਼ਾਦ ਕਰਾਓ।

ਸੁਣ ਗੁੱਸਾ ਖਾਧਾ ਕੂਕਿਆਂ, ਅਰਦਾਸ ਸੁਧਾਈ।
ਅਸੀਂ ਆਏ ਚੀਨੀ ਵਾਲਿਆ, ਤੇਰੀ ਸ਼ਰਨਾਈ।
ਤੇਨੂੰ ਰਖਿਆ ਦੀਨ ਗਰੀਬ ਦੀ ਹੈ, ਕਰਨੀ ਆਈ।
ਤੂੰ ਹਰ ਦੀ ਔਕੜ ਝੱਲਦੈਂ, ਲੈ ਪੀੜ ਪਰਾਈ।
ਤੂੰ ਰਾਮ ਰੂਪ ਹੈ ਰਾਮ ਤੋਂ, ਦੇ ਰਿਹਾ ਦਿਖਾਈ।
ਜਿਸ ਓਟ ਤਕਾ ਲਈ, ਸਤਗੁਰਾਂ ਜਮ ਤ੍ਰਾਸ ਮਿਟਾਈ।

ਹੇ ਸਤਿਗੁਰ ਨਿਰਬਲ ਅਸੀਂ ਹਾਂ, ਬਲ ਆਪਣਾ ਭਰਦੇ।
ਕੁਝ ਚਿਣਗ ਚਵਾਤੀ ਨਾਮ ਦੀ, ਮਨ ਅੰਦਰ ਧਰਦੇ।
ਅਸੀਂ ਚਿੜੀਆਂ ਵਰਗੇ ਜੀਵ ਹਾਂ, ਬਾਜ਼ਾਂ ਤੁੱਲ ਕਰਦੇ।
ਪਾ ਝਾਤੀ ਨੂਰੀ ਨਜ਼ਰ ਚੋਂ, ਹਾਂ ਕੂਕਰ ਦਰਦੇ।
ਜਿਉਂ ਅੱਗੇ ਆਏ ਸੂਰਮੇ, ਰੱਤ ਕਾਂਗਾਂ ਤਰਦੇ।
ਤਿਉਂ ਤਰਨ ਲਗੇ ਨੇ 'ਚਾਤਰਾ'; ਅੱਜ ਤੇਰੇ ਬਰਦੇ।

ਹੇਡਿਆਏ ਵਾਲੀ ਇੰਦ ਨੇ, ਕੋਠੇ ਤੇ ਚੜ੍ਹ ਕੇ।
ਲਾਹ ਸਿਰ ਤੋਂ ਪੱਲੂ ਫੇਰਿਆ, ਅਣਖਾਂ ਵਿਚ ਸੜ ਕੇ।
ਅਜ ਉੱਠੋ ਮਰਦੋ ਕੂਕਿਓ, ਗੁਰ ਮੰਤਰ ਪੜ੍ਹ ਕੇ।
ਸਿਰ ਦੇ ਕੇ ਲਵੋ ਸ਼ਹੀਦੀਆਂ, ਤਕਦੀਰਾਂ ਘੜਕੇ।
ਜਿਸ ਧਰਮੋਂ ਮੂੰਹ ਨਾ ਮੋੜਿਆ, ਸਿਰ ਦਿੱਤਾ ਲੜ ਕੇ।
ਉਹਦਾ ਧੜ ਵੀ ਧੋੜੇ ਲਾਏਗਾ, ਜ਼ਾਲਮ ਦੇ ਫੜ ਕੇ।
ਫਿਰ ਸੌ ਸਵਾ ਸੌ ਹੋਰ ਵੀ, ਨਿਕਲੇ ਪਰਵਾਨੇ।
ਉਨ੍ਹਾਂ ਪੀਤੇ ਰੇਠੇ ਰਗੜ ਕੇ, ਲਾਹ ਸੰਗ ਬਹਾਨੇ।
ਉਨ੍ਹਾਂ ਅੰਤਿਮ ਮੱਥਾ ਟੇਕਿਆ, ਹੱਥ ਬੱਧੇ ਗਾਨੇ।
ਤੂੰ ਬਿਰਧ ਪਛਾਣੀਂ ਸਤਿਗੁਰਾਂ, ਕਿਹਾ ਇਕ ਜ਼ਬਾਨੇ।
ਅਸੀਂ ਆਸ਼ਕ ਤੇਰੇ ਨਾਮ ਦੇ, ਕਮਲੇ ਮਸਤਾਨੇ।
ਸਾਨੂੰ ਬਖ਼ਸ਼ ਸ਼ਹੀਦੀ ਪਾ ਲੀਏ; ਸਿਰ ਨਾਲ ਯਰਾਨੇ।
ਫਿਰ ਲੰਗਰ ਛਕ ਕੇ ਸਾਰਿਆਂ, ਰਾਹ ਪੈਂਡੇ ਮੱਲੇ।
ਬਲ ਬਖਸ਼ੀਂ ਤੇਗ ਬਹਾਦਰਾ, ਹਾਂ ਜੂਝਣ ਚੱਲੇ।
ਸਿਰ ਨਾਲ ਸ਼ਹੀਦੀ ਲਵਾਂਗੇ, ਕਰ ਭਾਅ ਸੁਵੱਲੇ।

ਅਸੀਂ ਲੱਖ ਲੱਖ ਨੂੰ ਸੋਧੀਏ, ਰਣ ਵਿਚ ਇਕੱਲੇ।
ਸਾਨੂੰ ਸਾਰੀ ਦੁਨੀਆਂ ਆਖਦੀ, ਕਮਲੇ ਤੇ ਝੱਲੇ।
ਪਰ ਲਗੀਆਂ ਵਾਲਾ ਜਾਣਦਾ; ਫੱਟ ਜੀਹਦੇ ਅੱਲੇ।

ਫਿਰ ਹੀਰਾ ਸਿੰਘ ਗਰੇਵਾਲ ਨੇ; ਇਕ ਲੀਕ ਵਗਾਈ
ਟੱਪ ਲੀਕੋਂ ਗੱਲ ਸਰਦਾਰ ਨੇ, ਇਓਂ ਆਖ ਸੁਣਾਈ।
ਜਿਸ ਧਰਮੋਂ ਮੂੰਹ ਨਾ ਮੋੜਨਾ, ਲੈ ਪੀੜ ਪਰਾਈ।
ਜਿਦੇ ਪਿਊ ਦਾਦੇ ਨੇ ਦੋਸਤੋ, ਨਹੀਂ ਲੀਕ ਲਵਾਈ।
ਜਿਸ ਗਊ ਹੱਤਿਆਰੇ ਵੱਢਣੇ, ਦਿਲ ਪੱਕ ਪਕਾਈ।
ਉਹ ਲੰਘੇ ਏਸ ਲਕੀਰ ਨੂੰ, ਸਿਰ ਦੇਵੇ ਸਾਈਂ।

ਜੋ ਟੱਪੇ ਆਣ ਲਕੀਰ ਤੋਂ, ਸਨ ਇਕ ਸੌ ਚਾਲੀ।
ਜਿਨ੍ਹਾਂ ਅਣਖ ਆਨ ਗੁਰ ਸਿੱਖ ਦੀ; ਸਿਰ ਨਾਲ ਸੰਭਾਲੀ।
ਜਿਨ੍ਹਾਂ ਅੰਦਰ ਲਾਟ ਅਗਮ ਦੀ, ਸਤਿਗੁਰ ਨੇ ਬਾਲੀ।
ਪਏ ਆਖਣ ਚੀਨੀ ਵਾਲਿਆ, ਰਖੀਂ ਰਖਵਾਲੀ।
ਅਸੀਂ ਲੈ ਕੇ ਤੇਰਾ ਆਸਰਾ, ਜੋ ਤੇਗ ਸੰਭਾਲੀ।
ਤੂੰ ਕਰੀਂ ਮੁਰਾਦਾ ਪੂਰੀਆਂ, ਰਹਿ ਜਾਵੇ ਲਾਲੀ।

ਤੁਰ ਪਏ ਅਰਦਾਸਾ ਸੋਧ ਕੇ, ਬੰਨ ਸਿਰੀਂ ਮੁੜਾਸੇ।
ਓ ਸ਼ੇਰਾਂ ਵਾਂਗੂੰ ਬੁਕੱਦੇ, ਸਤਿਗੁਰ ਭਰਵਾਸੇ।
ਜੋ ਅੱਗੇ ਰੌੜ ਅਟਕਿਆ, ਕੀਤਾ ਇਕ ਪਾਸੇ।
ਦੇ ਦਿੱਤੇ ਲਾੜੀ ਮੌਤ ਨੂੰ, ਹਰ ਤਰਾਂ ਦਿਲਾਸੇ।
ਜਿਸ ਰਾਹੋਂ ਕੂਕੇ ਲੰਘਦੇ, ਲੈ ਹੱਥ ਗੰਡਾਸੇ।
ਪਏ ਜਾਲਮ ਲੁਕਦੇ ਅੰਦਰੀਂ, ਡਰ ਨਾਲ ਹਰਾਸੇ।
ਸੰਨ ਠਾਰਾਂ ਸੌ ਬੱਹਤਰਾਂ ਮਾਘੀ ਦੇ ਪਾਲੇ।
ਜਦ ਪੁੱਜੇ ਅੰਦਰ ਕੋਟਲੇ, ਕੂਕੇ ਮਤਵਾਲੇ।
ਲੰਘ ਕੇ ਛਾਬੀ ਦਰਵਾਜਿਓਂ, ਹਥਿਆਰ ਸੰਭਾਲੇ।
ਜੋ ਅੜਿਆ ਜਮਪੁਰ ਭੇਜਿਆ; ਕਰ ਮੌਤ ਹਵਾਲੇ।
ਫਿਰ ਬੁੱਚੜਖਾਨੇ ਪਹੁੰਚ ਕੇ, ਉਹ ਹੱਥ ਵਿਖਾਲੇ।
ਜੋ ਰਹਿ ਗਏ ਬੁੱਚੜ ਬੀਜ ਵੀ, ਭੁੱਲੇ ਨਹੀਂ ਹਾਲੇ।
ਪਈ ਹਫਰਾ ਦਫਰੀ ਸ਼ਹਿਰ ਨੂੰ, ਲੋਕੀਂ ਘਬਰਾਏ।
ਇਹ ਕਿੱਥੇ ਜੰਮੇ ਜੰਮ ਨੇ; ਕੋਈ ਸਮਝ ਨਾ ਆਏ।
ਜਿਸ ਆ ਪਾਜੀ ਨੇ ਸਾਹਮਣੇ, ਹਥਿਆਰ ਉਠਾਏ।

ਉਹਦੀ ਅਜ਼ਲੋਂ ਟੁੱਟੀ ਡੋਰ ਨੂੰ, ਗੰਢ ਕਿਹੜਾ ਲਾਏ।
ਸਿੰਘ ਗੁਰਮੁਖ ਸਿੰਘ ਦੀ ਗੱਲ ਨੇ, ਹੋਸੀ ਚਮਕਾਏ।
ਓਹਨਾਂ ਭਰ ਭਰ ਬੇੜੇ ਜ਼ੁਲਮ ਦੇ, ਰੱਤ ਧਾਰ ਬਹਾਏ।

ਸੁਣ ਆਏ ਵਿਚ ਮੁਕਾਬਲੇ, ਚੁਗਿਰਦੋਂ ਠਾਣੇ।
ਇਕ ਅਹਿਮਦ ਖਾਂ ਕੁਤਵਾਲਸੀ, ਕੁਲ ਦੁਨੀਆਂ ਜਾਣੇ।
ਤੇ ਮੁਨਸ਼ੀ ਹਾਫ਼ਜ਼ ਅਲੀ ਵੀ, ਕਰ ਜ਼ੋਰ ਧਿੰਘਾਣੇ।
ਲੈ ਧਾੜ ਪੁਲਸ ਦੀ ਆ ਪਿਆ, ਬਦਲਾਂ ਦੇ ਬਾਣੇ।
ਪਰ ਸਿੰਘਾਂ ਭੰਨੇ ਖੋਪਰੇ, ਜੀਕਣ ਹਦਵਾਣੇ।
ਰੱਤ ਚੱਲੀ ਉੱਠੇ ਬੁਲਬੁਲੇ, ਸਾਗਰ ਸ਼ਰਮਾਣੇ।

ਸੀ ਚਾਹੇ ਖੁਦਾਈਆ ਸੂਰਮਾ, ਆਪਣੇ ਨੂੰ ਕਹਿੰਦਾ।
ਤੇ ਮਰਦ ਸ਼ਹਾਦਤ ਖਾਨ ਵੀ, ਬਣ ਠਣਕੇ ਰਹਿੰਦਾ।
ਸੀ ਗਾਜ਼ੀ ਅਬਦੁਲ ਰਹੀਮ ਖਾਂ, ਨਿਤ ਕੰਧੀ ਖਹਿੰਦਾ।
ਗੁਲਾਮ ਮੁਹੰਮਦ ਸਾਹਮਣੇ, ਸਿਰ ਸੱਟਾਂ ਸਹਿੰਦਾ।
ਸੀ ਸੌ ਸਿਪਾਹੀ ਇਕ ਦੇ, ਨਿੱਤ ਤਾਬੇ ਰਹਿੰਦਾ।
ਇਹ ਗੱਲਾਂ ਮੁਲਕਲਾ ਮੌਤ ਤੋਂ ਵੀ ਨਹੀਂ ਸੀ ਢਹਿੰਦਾ।

ਪਰ ਕੂਕੇ ਖੱਫਣ ਬੰਨ੍ਹ ਕੇ, ਰਣ ਵਿਚ ਲਲਕਾਰੇ।
ਲੈ ਆਓ ਬੁੱਚੜੇ ਆਪਣੇ; ਕੁੱਲ ਯਾਰ ਪਿਆਰੇ।
ਅਸੀਂ ਇੱਕੋ ਵਾਰੀ ਮਾਰਕੇ; ਲਾਹ ਸੁਟੀਏ ਭਾਰੇ।
ਅਸੀਂ ਫਰਜ਼ ਨਿਭਾ ਕੇ ਪੁੱਜੀਏ, ਸਤਿਗੁਰੂ ਦੁਆਰੇ।
ਜੋ ਗਊ ਗਰੀਬਾਂ ਵਾਸਤੇ, ਹੋਸੀ ਹਤਿਆਰੇ।
ਉਹ ਸਿੰਘਾਂ ਦੀ ਤਲਵਾਰ ਨੇ, ਚੁਣ ਚੁਣ ਕੇ ਮਾਰੇ।

ਜੋ ਅਣਖੀ ਮਾਂ ਦਾ ਪੁੱਤ ਹੈ, ਉਹ ਆਵੇ ਅੱਗੇ।
ਅੱਜ ਤੇਗ ਅਸਾਡੀ ਦੁਸ਼ਟ ਨੂੰ, ਰਣ ਅੰਦਰ ਠੱਗੇ।
ਅਸੀਂ ਸੱਟਾਂ ਮਾਰ ਬਹਾਈਏ; ਖਾਨਾਂ ਦੇ ਘੱਗੇ।
ਅਸੀਂ ਮੌਤਾਂ ਅੰਦਰ ਸ਼ਹਿਰ ਦੇ, ਵੰਡਣ ਹਾਂ ਲੱਗੇ।
ਕੋਈ ਰਹੇ ਨਾ ਵਿਰਵਾ ਛਾਂਦਿਓ; ਲੈ ਪੂਰੇ ਸੱਗੇ।
ਅਸੀਂ ਆਏ ਅੱਜ ਛੁਡਾਉਣ ਹਾਂ, ਗਊਆਂ ਤੇ ਢੱਗੇ।

ਵਧ ਹੀਰਾ ਸਿੰਘ ਗਰੇਵਾਲੀਆ, ਤਲਵਾਰ ਚਲਾਵੇ।
ਉਹਦਾ ਵਾਰ ਇਕੱਲਾ ਦੋਂਹ ਨੂੰ, ਧਰਤੀ ਤੇ ਪਾਵੇ।
ਤੇ ਲਹਿਣਾ ਸਿੰਘ ਵੀ ਜਿਸਨੂੰ, ਕਢ ਮੌਤ ਵਿਖਾਵੇ।
ਉਹ ਦੋ ਗਜ਼ ਧਰਤੀ ਮੰਗਦਾ, ਛਡ ਕੂੜੇ ਦਾਵੇ।
ਇਹ ਦੋਵੇਂ ਮੌਤਾਂ ਵੰਡਦੇ, 'ਚਾਤਰ' ਵਰਤਾਵੇ।
ਜੋ ਕਰੇ ਚੜ੍ਹਾਈ ਇਨ੍ਹਾਂ ਤੇ, ਦੋਜ਼ਕ ਵਿਚ ਜਾਵੇ।

ਸੀ ਮਾਈ ਭਾਗੋ ਵਾਂਗਰਾਂ, ਇੰਦ ਕੌਰਾਂ ਲੜਦੀ।
ਉਸ ਹਥ ਗੰਡਾਸਾ ਪਕੜਿਆ, ਲਾਹ ਪਾਸਾ ਖੜਦੀ।
ਉਹ ਜਿੱਧਰ ਜਿੱਧਰ ਝੂੰਮਦੀ, ਗੁਰਮੰਤਰ ਪੜ੍ਹਦੀ।
ਬਸ ਓਧਰ ਓਧਰ ਟੁੱਟਦੀ, ਲੱਗੀ ਸਿਰ ਧੜ ਦੀ।
ਉਹ ਪਈ ਕਮਾਲ ਵਿਖਾਲਦੀ, ਨੈ ਬਣ ਕੇ ਹੜ੍ਹ ਦੀ।
ਜਿੰਦ ਕੱਢੇ ਜਿਸ ਵਰਿਆਮ ਦੀ, ਮੁੜ ਕੇ ਨਾ ਵੜਦੀ।

ਹਰ ਕੂਕਾ ਹੈਸੀ ਜਾਪ ਦਾ, ਨਲੂਏ ਦੀ ਨਿਆਈਂ।
ਹੱਥ ਸ਼ਸਤਰ ਭਿੱਜੇ ਰੱਤ ਦੇ, ਦਿਸ ਰਹੇ ਬਲਾਈਂ।
ਜਾ ਜਿੱਥੇ ਜਿੱਥੇ ਕੂਕਦੇ, ਮੌਤਾਂ ਦੇ ਸਾਈਂ।
ਓਹ ਕਾਤਲ ਡਿੱਗੇ ਜਿਨ੍ਹਾਂ ਨੇ, ਕਤਲਾਈਆਂ ਗਾਈਂ।
ਸੀ ਜਿਸ ਨੇ ਬੋਲਦ ਲੱਦਿਆ, ਪਾ ਭਾਰ ਅਜਾਈਂ।
ਉਹ ਖਿਦ ਕੇ ਸਿੰਘਾਂ ਮਾਰਿਆ, ਕਾਜ਼ੀ ਤੇ ਰਾਈਂ।
ਜਦ ਘੜੀਆਂ ਅੰਦਰ ਖਾਲਸੇ, ਪਾ ਗਏ ਭਸੂੜੀ।
ਤਦ ਵਿਛੀ ਕਸਾਈਆਂ ਦੇ ਘਰੀਂ, ਇਕ ਵੱਢੋਂ ਫੂੜੀ।
ਜੋ ਸਮਝਣ ਗਊ ਗਰੀਬ ਨੂੰ, ਹਲਵਾ ਤੇ ਪੂੜੀ।
ਓਹ ਧਰਤ ਸੁਵਾਏ ਕੂਕਿਆਂ, ਦੇ ਨੀਂਦਰ ਗੂੜ੍ਹੀ।
ਜਿਸ ਮਾਫੀ ਮੰਗੀ ਪੰਥ ਤੋਂ, ਮੂੰਹ ਲੈ ਕੇ ਤੂੜੀ।
ਉਹ ਸਹੀ ਸਲਾਮਤ ਘਰ ਗਿਆ, ਲੈ ਕੇ ਜਿੰਦ ਮੂੜੀ।

ਇਉਂ ਲੜਦੇ ਭਿੜਦੇ ਖਾਲਸੇ, ਰੜ ਅੰਦਰ ਆਏ।
ਆ ਥੇਹ ਤੇ ਕਮਰਾਂ ਖੋਲ੍ਹੀਆਂ, ਲੱਖ ਸ਼ੁਕਰ ਮਨਾਏ।
ਪਾ ਵਿਚ ਮਿਆਨ ਭਗਉਤੀਆਂ, ਨਿਸ਼ਾਨ ਝੁਲਾਏ।
ਤੂੰ ਧੰਨ ਧੰਨ ਚੀਨੀ ਵਾਲਿਆ, ਜਿਸ ਸਿਦਕ ਪੁਗਾਏ।
ਜੋ ਬੋਲ ਜ਼ਬਾਨੋਂ ਕਹੇ ਸੀ, ਸਿਰ ਨਾਲ ਨਿਭਾਏ।
ਜੱਸ ਤੇਰਾ ਦੇਸ਼ ਪੁਜਾਰੀਆਂ, ਜਗ ਕਿਉਂ ਨਾ ਗਾਏ।

ਆ ਲੱਗਾ ਮੇਲਾ ਥੇਹ ਤੇ, ਚਲ ਸੰਗਤਾਂ ਆਈਆਂ।
ਉਨ੍ਹਾਂ ਪੀਤੇ ਗੁਾੜੇ ਰਗੜ ਕੇ, ਸੁੱਖੇ ਸਰਦਾਈਆਂ।
ਫਿਰ ਆਖਿਆ ਹੀਰਾ ਸਿੰਘ ਨੇ, ਦੇ ਰਾਮ ਦੁਹਾਈਆਂ।
ਨਾ ਮਰਦ ਮੈਦਾਨੋਂ ਭੱਜਦੇ, ਲੱਖ ਹੋਣ ਬਲਾਈਆਂ।
ਜੋ ਤੇਗ ਬਹਾਦਰ ਗੁਰੂ ਤੋਂ, ਲੀਕਾਂ ਲਿਖਵਾਈਆਂ।
ਉਹ ਕੂਕ ਕੂਕ ਕੇ ਕੂਕਿਆਂ; ਸਿਰ ਨਾਲ ਨਿਭਾਈਆਂ।

ਜਿਨ੍ਹਾਂ ਸੀਸ ਵਾਰਨਾਂ ਧਰਮ ਤੋਂ, ਉਫ ਰਤਾ ਨ ਕਰਨੀ।
ਜਿਨ੍ਹਾਂ ਮਰਨਾਂ ਵਿੱਚ ਮੈਦਾਨ ਦੇ, ਮਰਦਾਂ ਦੀ ਮਰਨੀ।
ਜਿਨ੍ਹਾਂ ਕਾਰ ਗੁਜਾਰੀ ਆਪਣੀ, ਸਿਰ ਦੇ ਕੇ ਭਰਨੀ।
ਜਿਨ੍ਹਾਂ ਨਾਰ ਸ਼ਹੀਦੀ ਲਾੜਿਆਂ, ਹਸ ਹਸ ਕੇ ਵਰਨੀ।
ਜਿਨ੍ਹਾਂ ਪੀੜ ਪਰਾਈ ਆਪਣੀ, ਛਾਤੀ ਤੇ ਜਰਨੀ।
ਉਹ ਰਹਿਣ ਜਿਨ੍ਹਾਂ ਨੇ ਲੱਗਣਾਂ, ਸਤਿਗੁਰ ਦੀ ਚਰਨੀ।

ਇਹ ਕਹਿੰਦੇ ਕਹਿੰਦੇ ਜੋਸ਼ ਖਾ, ਸਭ ਸੂਰੇ ਆਏ।
ਆ ਠਾਣੇ ਨੇੜੇ ਗੱਜ ਕੇ, ਜੈਕਾਰੇ ਲਾਏ।
ਜਿਨ੍ਹਾਂ ਵਿੱਚ ਮਲੇਰ ਕੋਟਲੇ, ਸ਼ਸਤਰ ਚਮਕਾਏ।
ਜਿਨ੍ਹਾਂ ਵੱਢ ਵੱਢ ਬੁਚੜ ਆਕੜੇ, ਧਰਤੀ ਤੇ ਪਾਏ।
ਜਿਨ੍ਹਾਂ ਭਰ ਭਰ ਬੇੜੇ ਜ਼ੁਲਮ ਦੇ; ਰੱਤ ਧਾਰ ਵਹਾਏ।
ਕਰ ਹਿੰਮਤ ਫੜ ਲੋ ਪੁਲਸੀਓ, ਸ਼ੇਰਾਂ ਦੇ ਜਾਏ।

ਅਸੀਂ ਚਾਹੁੰਦੇ ਹਾਂ ਸੰਸਾਰ ਨੂੰ, ਮਰ ਕੇ ਵੀ ਦੱਸੀਏ।
ਤੱਕ ਮੌਤ ਖਲੋਤੀ ਸਾਹਮਣੇ, ਖਿੜ ਖਿੜ ਕੇ ਹੱਸੀਏ।
ਅਸੀਂ ਫਾਂਸੀ ਤੋਪਾਂ ਵੇਖ ਕੇ, ਹਮ ਕਮਰਾਂ ਕਸੀਏ।
ਹਾਂ ਚੀਨੀ ਵਾਲੇ ਗੁਰੂ ਦੇ, ਸਤਸੰਗੀ ਰਸੀਏ।
ਅਸੀਂ ਆਸ਼ਕ ਉਸਦੇ ਨਾਮ ਦੇ ਸੁਰਤੀ ਵਿਚ ਫਸੀਏ।
ਹੁਣ ਸਿਰੋਂ ਪਰੇਰੇ ਖੇਡ ਕੇ, ਚਰਨਾਂ ਵਿਚ ਵਸੀਏ।
ਆ ਘੇਰੇ ਪੁਲਸੀ ਧਾੜ ਨੇ, ਆਸ਼ਕ ਪਰਵਾਨੇ।
ਤਕ ਲੱਗਾ ਸ਼ਗਨ ਸ਼ਹਾਦਤੀ, ਨੱਚੇ ਮਸਤਾਨੇ।
ਨਾ ਕਣ ਭਰ ਕੀਤੇ ਕਿਸੇ ਵੀ, ਸੰਗ ਸ਼ਰਮ ਬਹਾਨੇ।
ਸਨ ਸੱਤਰ ਜਿਨ੍ਹਾਂ ਪਾਲਣੇ, ਸਿਰ ਨਾਲ ਯਰਾਨੇ।
ਪਏ ਆਖਣ ਚੀਨੀ ਵਾਲਿਆ, ਲੈ ਸੀਸ ਥਿਆਨੇ।
ਦੇਹ ਦਾਤ ਹੱਸਕੇ ਨਾਮ ਦੀ, ਲਗ ਜਾਣ ਨਿਸ਼ਾਨੇ।

ਚੌਪਾਸੀਂ ਤਾਰਾਂ ਖੜਕੀਆਂ, ਜਗ ਧੁੰਮਾਂ ਪਈਆਂ।
ਜੋ ਬੁੱਚੜ ਵਢੇ ਵਿਅਕਤੀਆਂ, ਉਹ ਫੜੀਆਂ ਗਈਆਂ।
ਉਨ੍ਹਾਂ ਆਪੇ ਮੂੰਹੋਂ ਮੰਗ ਕੇ, ਗ੍ਰਿਫ਼ਤਾਰੀਆਂ ਲਈਆਂ।
ਉਹ ਹਾਲੇ ਤੱਕ ਵੀ ਜ਼ੁਲਮ ਤੇ, ਲੈਂਦੇ ਨੇ ਝਈਆਂ।
ਸੀ ਜਾਨ ਬਚਾ ਲੌ ਆਖਿਆ, ਰਲ ਮਿਲ ਕੇ ਕਈਆਂ।
ਪਰ ਈਨਾਂ ਮੂਲ ਨਾ ਮੰਨੀਆਂ, ਸਿਰ ਲੱਥ ਮੁਦਈਆਂ।

ਮੁੜ ਆਏ ਸਾਰੇ ਕੋਟਲੇ, ਅਣਖੀਲੇ ਕੂਕੇ।
ਜੋ ਅਣਖ ਪਕਾਉਣੀ ਜਾਣਦੇ; ਦੇ ਸੀਸ ਝਲੂਕੇ।
ਜਿਨ੍ਹਾਂ ਬੁੱਚੜ ਕੁੱਲ ਪੰਜਾਬ ਦੇ, ਇਕ ਵੱਢੋਂ ਫੂਕੇ।
ਤੱਕ ਜਿਨ੍ਹਾਂ ਨੂੰ ਜਮਰਾਜ ਵੀ, ਚੂਚੇ ਜਿਉਂ ਚੂਕੇ।
ਜੋ ਫਨੀਅਰ ਵਾਂਗੂੰ ਜ਼ੁਲਮ ਦੇ, ਸਿਰ ਚੜ੍ਹ ਕੇ ਸ਼ੂਕੇ।
ਜਿਨ੍ਹਾਂ ਧਾਂਕ ਬਹਾਈ ਧਰਮ ਦੀ, ਕੁਲ ਪਾਪ ਝਲੂਕੇ।
ਹਨ ਚਿਹਰੇ ਉੱਤੇ ਲਾਲੀਆਂ, ਨਾ ਮੂਲ ਉਦਾਸੇ।
ਹੈ ਮਰਨ ਮਨੁਸ਼ਾ ਸੂਰਿਆਂ, ਸਤਿਗੁਰ ਭਰਵਾਸੇ।
ਪਏ ਕਹਿਣ ਸ਼ਹੀਦੀ ਪੀਣ ਨੂੰ, ਸਿਰ ਕਰਨੇ ਕਾਸੇ।
ਅਸੀਂ ਜਾਨ ਟਿਕਾ ਕੇ ਤਲੀ ਤੇ, ਖੇਲਾਂਗੇ ਪਾਸੇ।
ਸਾਨੂੰ ਪੈਰੋਂ ਕੱਢ ਨ ਸਕਦੇ, ਲਾਲਚ ਤੇ ਝਾਸੇ।
ਸਿਰ ਨਾਲ ਨਿਭਾਵਾਂਗੇ, ਸਦਾ, ਕਰ ਬਚਨ ਖੁਲਾਸੇ।

ਲੈ ਆਂਦੇ ਘੇਰ ਜਮਾਲਪੁਰ, ਮੌਤਾਂ ਦੇ ਸਾਈਂ।
ਜਿਨ੍ਹਾਂ ਸੀਸ ਟਿਕਾ ਕੇ ਤਲੀ ਤੇ, ਛੁਡਵਾਈਆਂ ਗਾਈਂ।
ਜਿਨ੍ਹਾਂ ਧੱਕਾ ਹੁੰਦਿਆਂ ਰੋਕਿਆ, ਵਿਚ ਸ਼ਹਿਰ ਗਿਰਾਈਂ।
ਜੋ ਇਕ ਦਿਨ ਬੁੱਚੜਾਂ ਵਾਸਤੇ, ਸੀ ਬਣ ਬਲਾਈਂ।
ਓਹਨਾਂ ਦਿਲ ਦੇ ਵਿੱਚ ਵਸਾ ਕੇ, ਗੁਰ ਕੂਕੇ ਤਾਈਂ।
ਕਿਹਾ ਕਿਣਕਾ ਆਪਣੀ ਮਿਹਰ ਦਾ, ਸਾਡੇ ਸਿਰ ਪਾਈਂ।
ਨੌਂ ਤੋਪਾਂ ਵਿੱਚ ਮੁਕਾਬਲੇ, ਬਣ ਠਣ ਕੇ ਆਈਆਂ।
ਜੋ ਮਣ ਮਣ ਦਾਰੂ ਖਾਂਦੀਆਂ, ਚਲਣ ਹਲਕਾਈਆਂ।
ਤਕ ਕਿਲ੍ਹੇ ਜਿਨ੍ਹਾਂ ਦੀ ਚੱਲ ਨੂੰ, ਡਿਗਣ ਵਿਚ ਖਾਈਆਂ।
ਜੋ ਪਰਬਤ ਵੇਖਣ ਸਾਹਮਣੇ, ਚਲ ਜਾਣ ਹਵਾਈਆਂ।
ਓਹ ਰਣ ਚੰਡੀ ਦੀਆਂ ਚੇਲੀਆਂ, ਮੌਤਾਂ ਮੂੰਹ ਲਾਈਆਂ।
ਨਾ ਜਾਗੇ ਧਰਤੀ ਜਿਸ ਥਾਂ, ਇਹ ਜਾਣ ਚਲਾਈਆਂ।

ਝੱਟ ਗਿਰਦੇ ਸਾਢੇ ਸੱਤ ਸੌ, ਖੜ ਗਏ ਜਰਵਾਣੇ।
ਪਟਿਆਲਾ ਨਾਭਾ ਜੀਂਦ ਦੇ, ਓਹ ਆਦਮ ਖਾਣੇ।
ਇਹ ਪੁਲਸ ਬੜੀ ਸ਼ਾਹਜ਼ੋਰ ਸੀ, ਕੁਲ ਆਲਮ ਜਾਣੇ।
ਰਗ ਰਗ ਵਿਚ ਕਈ ਸ਼ਰਾਰਤਾਂ, ਕਰਦੇ ਮਨ ਮਾਣੇ।
ਜਿਉਂ ਫੁੱਲਾਂ ਗਿਰਦੇ ਰੱਖਦੇ, ਕਰ ਵਾੜ ਸਿਆਣੇ।
ਤਿਉਂ ਚੱਪੇ ਚੱਪੇ, 'ਚਾਤਰਾ' ਬੈਠੇ ਸੀ ਠਾਣੇ।

ਕੀ ਕਾਵਨ ਨਾਂ ਅੰਗਰੇਜ਼ ਦਾ, ਬਣ ਡੀ.ਸੀ. ਆਇਆ।
ਉਸ ਚਾਰ ਚੁਫੇਰ ਢੰਡੋਰਚੀ, ਘੱਲ ਢੋਲ ਵਜਾਇਆ।
ਉਹ ਦੋਸ਼ੀ ਤੋਪਾਂ ਸਾਹਮਣੇ, ਜਾਸੀ ਉਡਵਾਇਆ।
ਜਿਸ ਕੀਤਾ ਵਿਚ ਪੰਜਾਬ ਦੇ, ਆ ਅਮਨ ਸਫਾਇਆ।
ਜਿਸ ਤਕਣੀਆਂ ਤੋਪਾਂ ਚਲਦੀਆਂ, ਮਨ ਸ਼ੌਕ ਸਵਾਇਆ।
ਆ ਵੇਖਣ ਵਿਚ ਮੈਦਾਨ ਦੇ, ਕਾਵਨ ਦੀ ਮਾਇਆ।

ਜਿਨ੍ਹਾਂ ਮਨ ਵਿਚ ਡਰ ਅੰਗਰੇਜ਼ ਦਾ, ਨ ਰੱਖਿਆ ਮਾਸਾ।
ਜਿਨ੍ਹਾਂ ਵੱਢਿਆ ਵਿੱਚ ਪੰਜਾਬ ਦੇ, ਬੁੱਚੜਾਂ ਦਾ ਪਾਸਾ।
ਜਿੰਦ ਲੈਣੀ ਦੇਣੀ ਜਿਨ੍ਹਾਂ ਦਾ, ਬਣਿਆ ਸੀ ਹਾਸਾ।
ਜੋ ਜਗ ਵਿਚ ਵੱਡੇ ਖਾੜਕੂ, ਸਿਰ ਧਾਰ ਮੁੜਾਸਾ।
ਉਹ ਉੱਡਦੇ ਤੋਪਾਂ ਸਾਹਮਣੇ, ਧਰ ਗੁਰ ਭਰਵਾਸਾ।
ਆ ਵੇਖਣ ਜਿਨ੍ਹਾਂ ਵੇਖਣਾ, ਅਸਚਰਜ ਤਮਾਸ਼ਾ।

ਇਹ ਢੋਲ ਢਮੱਕਾ ਸੁਣਦਿਆਂ, ਸਭ ਵੇਖਣ ਆਏ।
ਕਿੰਝ ਹੱਸ ਹੱਸ ਜਾਨਾਂ ਵਾਰਦੇ, ਮਾਵਾਂ ਦੇ ਜਾਏ।
ਕਿੰਝ ਝਗੜ ਝਗੜ ਕੇ ਸੂਰਮਾਂ, ਛਾਤੀ ਅਕੜਾਏ।
ਕਿੰਝ ਤੋਪਾਂ ਨਾਲ ਲੜਾਉਣਗੇ, ਨੇਤਰ ਨਸ਼ਿਆਏ।
ਇਕ ਸਿੱਖ ਸੁਣੀਂ ਦਾ ਸੂਰਮਾ, ਲੱਖਾਂ ਨੂੰ ਖਾਏ।
ਅਜ ਤੱਕੀਏ ਗੋਲਾ ਤੋਪ ਦਾ, ਕਿਸ ਤਰ੍ਹਾਂ ਚਬਾਏ।

ਦੋ ਤੋਪਾਂ ਵਿਚ ਮੁਕਾਬਲੇ, ਮੈਦਾਨੀ ਆਈਆਂ।
ਕਿਤੇ ਕੂਕੇ ਦੂਰੋਂ ਨੇੜਿਓਂ, ਨਾ ਕਰਨ ਚੜ੍ਹਾਈਆਂ।
ਜੇ ਮਿਲ ਕੇ ਹੱਲਾ ਮਾਰਿਆ, ਭੈਣੀ ਦਿਆਂ ਸਾਂਈਆਂ।
ਤਾਂ ਉਸ ਵੇਲੇ ਕਲਜੋਗਣਾਂ, ਇਹ ਜਾਣ ਚਲਾਈਆਂ।

ਪਰ ਜਿਨ੍ਹਾਂ ਜਾਨਾਂ ਤਲੀ ਤੇ, ਦਿਲ ਧਾਰ ਟਿਕਾਈਆਂ।
ਓਹ ਕਦੇ ਨਾ ਹੁੰਦੇ 'ਚਾਤਰਾ', ਮੋਹਰਾਂ ਤੋਂ ਪਾਈਆਂ।

### ਪਉੜੀ

ਤੱਕ ਬੱਝੇ ਆਣ ਨਜ਼ਾਰੇ, ਵਿਚ ਮੈਦਾਨ ਦੇ।
ਆ ਮੌਤਾਂ ਦੇ ਖੜਕਾਰੇ, ਸੰਗਲ ਖੜਕ ਦੇ।
ਇਓਂ ਕੂਕੇ ਗਏ ਖਲ੍ਹਾਰੇ, ਤੋਪਾਂ ਸਾਹਮਣੇ,
ਜਿਉਂ ਰਾਂਝੇ ਹੀਰ ਦੁਆਰੇ, ਤਲਬ ਦੀਦਾਰ ਦੀ।
ਜਾਂ ਬਣ ਠਣ ਰਾਜ ਦੁਲਾਰੇ, ਖੜੇ ਸਵੰਬਰੀਂ
ਜਾਂ ਮੰਡੀ ਵਿਚ ਵਣਜਾਰੇ, ਸੌਦਾ ਮਾਰਦੇ।
ਸੀ ਭਾਵੇਂ ਸੌ ਹਤਿਆਰੇ, ਲਾਂਭੀ ਗਾਰਦਾਂ।
ਪਰ ਚਾਤਰ ਮਰਦ ਮੁਨਾਰੇ, ਰਤਾ ਨਾ ਡੋਲਦੇ।

ਦੇਹ ਰੂੰਬਿਆਂ ਵਾਂਗ ਉਡਾਈ, ਤੋਪਾਂ ਚਲ ਕੇ।
ਪਰ ਮਰਦਾਂ ਅਣਖ ਵਿਖਾਈ, ਆਣ ਕਮਾਲ ਦੀ।
ਨਾ ਅੱਖ ਜਰਾ ਝਮਕਾਈ, ਸ਼ੇਰਾਂ ਕੂਕਿਆਂ।
ਜਿੰਦ ਨਿਕਲੇ ਵਾਂਗ ਹਵਾਈ, ਜਾਵੇ ਅਰਸ਼ ਨੂੰ।
ਜਾ ਸੂਰਜ ਵਿਚ ਸਮਾਈ, ਕਾਰ ਜੁਆਨ ਦੀ।
ਉਸ ਕਰ ਦਿੱਤੀ ਰੁਸ਼ਨਾਈ, ਸਾਰੇ ਦੇਸ਼ ਤੇ।
ਬਈ ਜਿਨ੍ਹਾਂ ਜਾਨ ਲੜਾਈ, ਫਰਜ਼ ਪਛਾਣ ਕੇ।
ਇਸ ਜਗ ਤੇ ਧੰਨ ਕਮਾਈ; ਚਾਤਰ ਉਨ੍ਹਾਂ ਦੀ।

ਇਕ ਕੂਕਾ ਹੈਸੀ ਆਇਆ, ਨੀਵੇਂ ਕੱਦ ਦਾ।
ਉਸ ਆਪੇ ਥੜਾ ਬਨਾਇਆ, ਇੱਟਾਂ ਜੋੜ ਕੇ।
ਰੰਗ ਹੋਇਆ ਦੂਣ ਸਵਾਇਆ, ਧਾਰੇ ਚੜ੍ਹਦਿਆਂ।
ਜੋ ਮਰਦ ਵਿਖਾਲੀ ਮਾਇਆ, ਵੇਖੀ ਸਾਰਿਆਂ।
ਜਿਨ ਲਾਹ ਕੇ ਸੀਸ ਟਿਕਾਇਆ, ਉੱਤੇ ਤਲੀ ਤੇ।
ਉਸ ਭੇਤ ਸੱਜਣ ਦਾ ਪਾਇਆ, ਆਸ਼ਕ ਮਰਦ ਨੇ।
ਪਰ ਉਹ ਵੀ ਸਫਨ ਸਫਾਇਆ, ਕੀਤਾ ਤੋਪ ਨੇ।
ਨਾ ਪਿੱਛੇ ਪੈਰ ਹਟਾਇਆ, 'ਚਾਤਰ' ਯਾਰ ਨੇ।

ਬਾਰਾਂ ਤੇਰਾਂ ਵਰ੍ਹੇ ਦਾ, ਨਾਂ ਬਿਸ਼ਨ ਸਿੰਘ ਬਲਕਾਰੀ।
ਵੇਖ ਖਲੋਤਾ ਸਾਹਮਣੇ ਦਿਲ ਮੇਮ ਦੇ ਫਿਰੀ ਕਟਾਰੀ।
ਨਾਲ ਇਸ਼ਾਰੇ ਸੱਦਿਆ, ਦੱਸੀ ਉਹਨੂੰ ਦਿਲ ਦੀ ਸਾਰੀ।
ਜੇਕਰ ਆਖੇ ਮੈਂ ਨਾ, ਰਾਮ ਸਿੰਘ ਦੀ ਸਿੱਖੀ ਧਾਰੀ।
ਮੈਂ ਨਹੀਂ ਕੂਕੇ ਪੰਥ ਦੀ, ਦਿਲੋਂ ਕਰਾਂਗਾ ਕਾਰ ਗੁਜਾਰੀ।
ਮਾਫੀ ਮੰਗ ਬਚਾ ਲੈ, ਸੋਹਲ ਸੁਣੱਖੀ ਜਿੰਦ ਪਿਆਰੀ।
ਇਸ ਦੁਨੀਆਂ ਤੇ ਮੂਰਖਾ, ਕੋਈ ਨਾ ਆਇਆ ਦੂਜੀ ਵਾਰੀ
ਇਸ ਲਈ ਬਿਨਾਂ ਵਿਚਾਰਿਉਂ, ਲਾ ਨਾ ਜਾਵੀਂ ਕਿਤੇ ਉਡਾਰੀ
ਇਵੇਂ ਸਿਘ ਨੂੰ ਮੇਮ ਪੁਕਾਰੀ।
ਸੁਣ ਕੇ ਗੱਲ ਜੁਵਾਨ ਨੇ, ਕਿਹਾ ਮੇਮ ਨੂੰ, ਏਵੇਂ ਕਰਸਾਂ।
ਪਰ ਮੈਂ ਲੋਕਾਂ ਸਾਹਮਣੇ, ਕਿੰਦਾਂ ਲਫਜ਼ ਜ਼ਬਾਨੋਂ ਧਰਸਾ।
ਕੰਨ ਵਿਚ ਕਹੋ ਤਾਂ ਕਹਿ ਦਿਆਂ; ਉਚਾ ਸਾਹ ਕਦੇ ਨਾ ਭਰਸਾਂ
ਮੈਂ ਵੀ ਆਖਰ ਸਿਘ ਹਾਂ, ਸਿਘਾਂ ਵਾਂਗਰ ਹੀ ਰੱਤ ਤਰਸਾਂ।
ਸਿਘਾਂ ਵਾਂਗ ਵੰਗਾਰ ਕੇ, ਹੱਸ ਹੱਸ, ਨਾਰ ਸ਼ਹੀਦੀ ਵਰਸਾਂ
ਇਕ ਗੋਲਾ ਕੀ, ਲੱਖ ਵੀ ਆਵੇ, ਤਾਂ ਛਾਤੀ ਤੇ, ਜਰਸਾਂ।
ਡਰਦੇ ਡੂੰਮ ਡਰਾਵਿਓਂ, ਮੈਂ ਨਾ ਮੌਤੋਂ ਹਰਗਿਜ਼ ਡਰਸਾਂ।
ਮਰਦਾਂ ਵਾਂਗ ਮੈਦਾਨੇ ਮਰਸਾਂ।

ਜਦ ਇਹ ਬਣਤ ਬਣਾਈ, ਕੰਨ ਵਿੱਚ ਕਹਿਣ ਦੀ।
ਉੱਡ ਕੇ ਵਾਂਗ ਹਵਾਈ, ਪਹੁੰਚਾ ਸੂਰਮਾ।
ਜਾਂਦੇ ਪਕੜ ਹਿਲਾਈ, ਦਾੜ੍ਹੀ ਸਾਹਿਬ ਦੀ।
ਉਸ ਕੁਰਲਾਹਟ ਮਚਾਈ, ਰੋਕੋ, ਏਸ ਨੂੰ।
ਭੱਜੇ ਆਏ ਕਸਾਈ, ਅਫਸਰ ਪੁਲਿਸ ਦੇ।
ਸਿੰਘ ਨੇ ਵੀਹ ਪੁਚਾਈ, ਛੱਡੀ ਮੂਲ ਨਾ।
ਆਖੇ ਰਾਮ ਦੁਹਾਈ, ਲੋਕੋ ਸੁਣ ਲਵੋ।
ਇਕੋ ਰਾਸ ਬਣਾਈ, ਕੂਕੇ ਕਾਲ ਦੀ।

ਹਰਨਾਮ ਸਿੰਘ ਇੱਕ ਲਾਲ, ਗੁਰੂ ਦਾ ਖਾਲਸਾ।
ਓ ਤੁਰਿਆ ਰੜ ਤੋਂ ਨਾਲ, ਸੀ ਲੈ ਕੇ ਲਾਲਸਾ।
ਮੈਂ ਰਚ ਅਖਾੜਾ, ਮੰਗ, ਹੈ ਮੌਤ ਵਿਆਹੁਣੀ।
ਮੈਂ ਘੱਲਾਂ ਵੀਰਾਂ ਸੰਗ, ਇਹ, ਜਿੰਦ, ਪਰਾਹੁਣੀ।
ਮੈਨੂੰ ਹਟਕੇ ਕੋਈ ਨਾ ਵੀਰ, ਵਿਖਾਵਾਂ ਖੇਲ ਕੇ।

ਗੁਰ ਦਿਲ ਨੂੰ ਦਿੱਤੀ ਧੀਰ, ਤੁਹਾਨੂੰ ਮੇਲ ਕੇ।
ਲੈ ਮੈਨੂੰ ਆਪਣੇ ਨਾਲ, ਤੁਰੋ, ਸਤ ਸੰਗੀਓ।
ਮੈਂ ਜ਼ੋਰਾਵਰ ਜਿਹਾ ਬਾਲ, ਬਣਾਂਗਾ ਜੋਗੀਓ।

ਇਹ ਗੁਰਮੁਖ, ਰੜ ਦਾ ਵਾਸੀ; ਹੈਸੀ ਸੂਰਮਾ।
ਸੀ ਮਰਦਾਂ ਵਾਂਗੂੰ, ਹਾਸੀ ਜਾਣੇ ਮੌਤ ਨੂੰ।
ਸੀ ਸੱਚਾ ਗੁਰ ਅਬਿਨਾਸੀ, ਹਰਦਮ ਸਿਮਰਦਾ।
ਵਾਹ ਅੰਦਰ ਪੂਰਨਮਾਸ਼ੀ, ਜੋਤ ਅਗੰਮਦੀ।
ਪਿਆ ਆਖੇ ਕਰੋ ਖਲਾਸੀ, ਗੋਲਾ ਮਾਰ ਕੇ।
ਮੇਰਾ ਸਿਮਰਨ ਕੇਸੀਂ ਸਾਸੀ, ਨਿਭ ਜਾਏ ਦੋਸਤੋ।
ਇਉਂ ਉੱਡਿਆ ਉਹ ਵਿਸਵਾਸ਼ੀ, ਕੂਕਾ ਬਾਲਕਾ।
ਜਿਉਂ 'ਚਾਤਰ' ਚੜ੍ਹੇ ਅਕਾਸ਼ੀ, ਰਾਕਟ ਰੂਸ ਦਾ।

ਇਉਂ ਵਾਰੀ ਵਾਰੀ ਕੂਕਿਆਂ, ਕੁਰਬਾਨੀ ਦਿੱਤੀ।
ਜੋ ਆਗਿਆ ਆਈ ਇਸ਼ਟ ਦੀ, ਕਰ ਪੂਰੀ ਲੀਤੀ।
ਇਹ ਬਾਜ਼ੀ ਵਿਚ ਮੈਦਾਨ ਦੇ, ਜਿੰਦ ਲਾ ਕੇ ਜਿੱਤੀ।
ਨਾ ਰਤਾ ਭੁਲਾਈ ਆਤਮਾਂ, ਕਰ ਕੇ ਦੋ ਚਿਤੀ।
ਨਾ ਕੀਤੀ ਇਸ਼ਕ ਲਗਾ ਕੇ, ਅੱਖ ਜਿਨ੍ਹਾਂ ਪਸਿਤੀ।

ਉਹ ਧੁਰ ਮੰਜ਼ਲ ਤੇ ਪਹੁੰਚਦੇ, ਉੱਡ ਫਿਤੀ ਫਿਤੀ।
ਹੋ ਪੁਰਜੇ ਪੁਰਜੇ ਉੱਡ ਗਏ, ਸਾਰੇ ਅਸਮਾਨੀ।
ਨਾ ਸਿਦਕ ਭੁਲਾਇਆ ਕੂਕਿਆਂ, ਲੈ ਲਈ ਵੈਰਾਨੀ।
ਨਾ ਅੱਖ ਝਮੱਕੀ ਰਤਾ ਵੀ, ਤਕ ਮੌਤ ਹੈਰਾਨੀ।
ਹੱਸ ਹੱਸ ਕੇ ਲਾ ਗਏ ਬਾਜੀਆਂ, ਜਾਨਾਂ ਦੇ ਦਾਨੀ।
ਜੋ ਸੂਰੇ ਸਿਰ ਤੇ ਖੇਲਦੇ, ਕਰ ਚੋਜ ਵਿਡਾਨੀ।
ਉਹ ਦੁਨੀਆਂ ਦੇ ਇਤਿਹਾਸ ਨੂੰ, ਲਾ ਜਾਣ ਨਿਸ਼ਾਨੀ।

ਇਉਂ ਰੱਖ ਵਿਖਾਈ ਕੂਕਿਆਂ; ਕੁਲ ਆਲਮ ਜਾਣੇ।
ਸਭ ਤੋਪਾਂ ਹਿੱਕੀ ਝੱਲੀਆਂ, ਸਤਿਗੁਰ ਦੇ ਭਾਣੇ।
ਹੈ ਆਨ ਵਿਆਹੀ ਸੰਜੋਗਤਾ, ਵਿੰਹਦੇ ਰਹੇ ਰਾਣੇ।
ਉਨ੍ਹਾਂ ਅਣਖ ਪੁਗਾਈ ਆਖਰੀ; ਕਰ ਜ਼ਾਲਮ ਕਾਣੇ।
ਸੋ ਸੀਸ ਤਲੀ ਤੇ ਰੱਖਦੇ, ਜਗ ਪਾਪ ਮਿਟਾਣੇ।
ਇਹ 'ਚਾਤਰ' ਸਾਕੇ ਉਨ੍ਹਾਂ ਦੇ; ਨਾ ਹੋਣ ਪੁਰਾਣੇ।

ਜਸਵੰਤ ਸਿੰਘ ਮਸਤ

ਜਸਵੰਤ ਸਿੰਘ ਮਸਤ ਦਾ ਪਿੰਡ ਖਾਰਾ ਬਰਨਾਲਾ (ਜ਼ਿਲ੍ਹਾ ਮਾਨਸਾ) ਹੈ। ਪਰ ਹੁਣ ਕਈ ਵਰ੍ਹਿਆਂ ਤੋਂ ਸ੍ਰੀ ਭੈਣੀ ਸਾਹਿਬ ਆਪਣੇ ਮਾਤਾ-ਪਿਤਾ ਸਮੇਤ ਰਹਿ ਰਿਹਾ ਹੈ। ਉਹ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਐਮ. ਫਿੱਲ (ਪੰਜਾਬੀ) ਦਾ ਵਿਦਿਆਰਥੀ ਹੈ। ਉਸ ਦੁਆਰਾ ਸੰਪਾਦਿਤ 'ਕਾਵਿ-ਪੁਸ਼ਪਾਂਜਲੀ' ਜਿਥੇ 20ਵੀਂ ਸਦੀ ਦੇ ਪੰਜਾਬੀ ਸਾਹਿਤ ਜਗਤ ਦੇ ਉਘੇ ਕਵੀਆਂ ਦੀ ਜਾਣ ਪਹਿਚਾਣ ਕਰਵਾਉਂਦੀ ਹੈ। ਉਥੇ ਸਾਡੇ ਗੌਰਵਮਈ ਇਤਿਹਾਸ ਦੇ ਮਹਾਂ-ਨਾਇਕ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼-ਕੌਮ ਅਤੇ ਸਮਾਜ ਪ੍ਰਤੀ ਕੀਤੇ ਪਰਉਪਕਾਰਾਂ ਦਾ ਗੁਣ-ਗਾਇਨ ਹੈ। ਜਸਵੰਤ ਸਿੰਘ ਦਾ ਇਹ ਸੁਯਤਨ ਸ਼ਲਾਘਾਯੋਗ ਹੈ।

ਸੁਵਰਨ ਸਿੰਘ 'ਵਿਰਕ'

ਸ੍ਰੀ ਭੈਣੀ ਸਾਹਿਬ (ਪੰਜਾਬ)

ISBN 93-86837-05-6